

ਸ੍ਰੀ ਮਾਤਾ ਚੰਦ ਕੌਰ ਜੀ

## ਸ਼ਰਧਾ-ਪੁਸ਼ਪ

ਸੇਵਾ ਦੀ ਮੂਰਤ, ਸ਼ੀਤਲਤਾ ਦਾ ਸੋਮਾ, ਠੰਡੀ ਮਿੱਠੀ ਛਾਂ।
ਨਹੀਂ ਮਿਲਣੀ ਕਿਤੇ ਸਾਨੂੰ, ਮਾਤਾ ਚੰਦ ਕੌਰ ਜਹੀ ਮਾਂ।
ਬੁੱਕਲ ਦੇ ਵਿਚ ਲੈ ਕੇ ਸਾਨੂੰ, ਲਾਡ ਲਡਾਉਂਦੀ ਤੁਰ ਗਈ।
ਸੇਵਾ ਕਿੰਝ ਕਮਾਈਦੀ ਏ, ਸਾਨੂੰ ਜਾਚ ਸਿਖਾਂਦੀ ਤੁਰ ਗਈ।
ਪਤਾ ਨਹੀਂ ਕਿਸ ਜ਼ਾਲਮ ਨੇ, ਘਾਤਕ ਵਾਰ ਉਸ 'ਤੇ ਕੀਤੇ।
ਜ਼ੁਲਮ ਤੇ ਜ਼ਾਲਮ ਦੀ ਹੱਦ ਮੁੱਕ ਗਈ, ਹੰਝੂ ਜਾਣ ਨਾ ਪੀਤੇ।

# ਪ੍ਰੀਤ ਸਾਗਰ

ਗੁਰਮੀਤ ਕੌਰ 'ਮੀਤ'

ਵਰਤਮਾਨ ਹਿੰਦੁਸਤਾਨ ਪਬਲਿਸ਼ਰਜ਼
ਨਵੀਂ ਦਿੱਲੀ

PREET SAGAR
(Poems )
by
GURMEET KAUR MEET

*Edited by*
SARVE SHAKTIMAN
Mob.: 9953747778, 9810631674 Whatsap

2023

₹ 250/-



*Leser Set at :*
VARTMAN HINDUSTAN
Whatsap: 9810631674

Printed at :
AJANTA PRESS
WZ-26, Tihar Village
New Delhi-110018
Mob.: 981077369

*Published by:*
VARTMAN HINDUSTAN PUBLISHERS
WZ-1094 (15A), BASAI DARAPUR,
GURDWARA BALI NAGAR LANE,
NEW DELHI-110015
(M) 9953747778, 9810631674 Whatsap
Email : vartmanhindustan@gmail.com

## ਤਤਕਰਾ

# ਪ੍ਰੀਤ ਸਾਗਰ

ਮੇਰੀ ਜੀਵਨ ਸਾਥਣ ਗੁਰਮੀਤ ਦੀ ਇਸ ਕਾਵਿ-ਪੁਸਤਕ ਦਾ ਟਾਈਟਲ 'ਪ੍ਰੀਤ ਸਾਗਰ' ਬੇਸ਼ਕ ਉਸ ਦੀ ਇਕ ਕਵਿਤਾ 'ਪ੍ਰੀਤ ਤੇਰੀ ਇਕ ਡੂੰਗਾ ਸਾਗਰ' ਨੂੰ ਅਧਾਰ ਬਣਾ ਰਖਿਆ ਗਿਆ ਹੈ, ਪਰ ਉਸਦੀਆਂ ਸਾਰੀਆਂ ਕਵਿਤਾਵਾਂ ਹੀ ਆਪਣੇ ਮਹਿਬੂਬ ਸਤਿਗੁਰੂ ਸਾਹਿਬਾਨ ਨਾਲ ਆਪਣੀ ਪ੍ਰੀਤ ਦਾ ਡੂੰਗਾ ਸਾਗਰ ਹੋ ਨਿਬੜਦੀਆਂ ਹਨ। ਸੋ ਗੁਰਮੀਤ ਕੌਰ ਦਾ ਕਵਿਤਾ ਸੰਗ੍ਰਹਿ 'ਪ੍ਰੀਤ ਸਾਗਰ' ਪਾਠਕਾਂ ਸਨਮੁਖ ਪੇਸ਼ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਗੁਰਮੀਤ ਦੀਆਂ ਕਵਿਤਾਵਾਂ ਜਿਥੇ ਅਧਿਆਤਮਕ ਪ੍ਰੀਤ ਨਾਲ ਲਬਰੇਜ਼ ਹਨ ਉਥੇ ਮੇਰੇ ਵਾਸਤੇ ਗੁਰਮੀਤ ਦੀ ਪ੍ਰੀਤ ਵੀ ਡੂੰਗੇ ਸਾਗਰ ਤੋਂ ਘਟ ਨਹੀਂ ਸੀ। ਮੈਨੂੰ ਮੁਖਾਤਬ ਹੋਕੇ ਲਿਖੀ ਉਸਦੀ ਇਕ ਕਵਿਤਾ ਸਾਡੀ ਆਪਸੀ ਪ੍ਰੀਤ ਦੇ ਡੂੰਗੇ ਸਾਗਰ ਦਾ ਪ੍ਰਮਾਣ ਹੈ :

ਨਾ ਖ਼ਿਆਲੀ ਨਾ ਦਿਮਾਗੀ
ਪਰ ਰੂਹਾਨੀ ਸਾਂਝ ਹੈ।
ਕੁਝ ਦੁਨਿਆਵੀ ਮਜਬੂਰੀਆਂ ਦੀ
ਮਿਹਰਬਾਨੀ ਸਾਂਝ ਹੈ।
ਏਸ ਲਾਚਾਰੀ ਨੂੰ ਗ੍ਰਹਿਸਥੀ
ਜੇ ਆਖਦੀ ਹੈ ਦੁਨੀਆ।
ਦਿਲਾਂ ਦੀ ਨਹੀਂ ਇਜਤਾਂ ਦੀ,
ਇਹ ਤਾਂ ਯਾਰਾ ਸਾਂਝ ਹੈ।

ਤੇਰੀ ਸੰਗਤ ਦੇ ਪਲ ਉਤੇ,
ਉਮਰ ਕੁਰਬਾਨ ਕਰਦੀ ਹਾਂ।
ਤੇਰੇ ਬਿਨ ਰੋਗ ਹੈ ਜੀਉਣਾ,
ਮੈਂ ਤੈਨੂੰ ਪਿਆਰ ਕਰਦੀ ਹਾਂ।

ਜੁਲਾਈ 1970 ਤੋਂ ਮਈ 2016 ਤਕ ਦੇ ਸਾਡੇ ਗ੍ਰਹਿਸਥੀ ਸਫਰ ਨੇ ਕਦੋਂ ਸਾਹਿਤਕ ਪਗਡੰਡੀ ਫੜ ਲਈ ਪਤਾ ਹੀ ਨਹੀਂ ਲੱਗਾ।ਸ਼ੁਰੂਆਤ ਵਿਚ ਜਦੋਂ ਗੁਰਮੀਤ ਨੇ ਕਵਿਤਾਵਾਂ ਲਿਖਣੀਆਂ ਅਤੇ ਨਾਮਧਾਰੀ ਕਵੀ ਦਰਬਾਰਾਂ 'ਚ ਬੋਲਣੀਆਂ ਸ਼ੁਰੂ ਕੀਤੀਆਂ ਤਾਂ ਮੈਂ ਉਸਦੇ ਇਸ ਕਾਵਿ ਸਫ਼ਰ ਨੂੰ ਬੜਾ ਸਧਾਰਣ ਜਿਹਾ ਲਿਆ। ਪਰ ਜਦੋਂ ਸਰੋਤਿਆਂ ਵਲੋਂ ਭਰਵਾਂ ਹੁੰਗਾਰਾਂ ਮਿਲਣ ਲੱਗਾ ਤਾਂ ਮੈਨੂੰ ਵੀ ਮੰਨਣਾ ਪਿਆ ਕਿ

ਗੁਰਮੀਤ ਤਾਂ ਕਵਿਤਾਵਾਂ ਵਾਹਵਾ ਲਿਖ-ਬੋਲ ਲੈਂਦੀ ਹੈ। ਖੈਰ ਉਹ ਸਮਾਂ ਵੀ ਆ ਗਿਆ ਜਦੋਂ ਨਾਮਧਾਰੀ ਸਟੇਜਾਂ ਤੋਂ ਇਲਾਵਾ ਦਿੱਲੀ ਦੇ ਸਾਹਿਤਕ ਮੰਚਾਂ ਨੇ ਵੀ ਗੁਰਮੀਤ ਨੂੰ ਇਕ ਕਵਿਤਰੀ ਹੋਣ ਦੀ ਮਾਨਤਾ ਦੇ ਦਿਤੀ। ਇਸ ਗਲ ਦੀ ਪੁਸ਼ਟੀ ਉਘੇ ਸਾਹਿਤਕਾਰ ਗੁਰਬਚਨ ਸਿੰਘ ਭੁੱਲਰ ਵੀ ਗੁਰਮੀਤ ਪ੍ਰਤੀ ਲਿਖੇ ਇਕ ਲੇਖ ਵਿਚ ਕਰਦੇ ਹਨ। ਭੁੱਲਰ ਜੀ ਦੀ ਉਸ ਲਿਖਤ ਨੂੰ ਸੰਪਾਦਕੀ ਨੁਕਤਾ ਨਿਗਾਹ ਤੋਂ ਮੈਂ ਧੰਨਵਾਦ ਸਹਿਤ ਇਸ ਪੁਸਤਕ ਦੇ ਪ੍ਰਾਰੰਭਕ ਸ਼ਬਦਾਂ ਵਿਚ ਛਾਪਣ ਦੀ ਖੁਸ਼ੀ ਵੀ ਲੈ ਰਿਹਾ ਹਾਂ। ਗੁਰਮੀਤ ਅਤੇ ਉਸਦੀਆਂ ਰਚਨਾਵਾਂ ਬਾਰੇ ਜਿੰਨੀ ਖੋਜ਼ ਭਰਪੂਰ ਜਾਣਕਾਰੀ ਭੁੱਲਰ ਜੀ ਨੇ ਦਿਤੀ ਹੈ, ਉਹ ਮੈਂ ਗੁਰਮੀਤ ਦਾ ਜੀਵਨ-ਸਾਥੀ ਅਤੇ ਇਕ ਸੰਪਾਦਕ ਹੁੰਦਿਆਂ ਵੀ ਨਹੀਂ ਸਾਂ ਦੇ ਸਕਦਾ। ਭੁੱਲਰ ਜੀ ਤੋਂ ਇਲਾਵਾ ਗੁਰਮੀਤ ਜਾਂ ਉਸਦੀਆਂ ਰਚਨਾਵਾਂ ਪ੍ਰਤੀ ਦਿੱਲੀ ਯੁਨੀਵਰਸਿਟੀ ਪੰਜਾਬੀ ਵਿਭਾਗ ਦੇ ਸਾਬਕਾ ਮੁਖੀ ਸਾਹਿਤ ਚਿੰਤਕ ਡਾ. ਮਨਜੀਤ ਸਿੰਘ ਜੀ ਲਿਖਦੇ ਹਨ ''ਗੁਰਮੀਤ ਕੌਰ ਮੀਤ ਦਾ ਜੀਵਨ ਰੂਹਾਨੀਅਤ ਦੀ ਉਚੱਤਾ 'ਤੇ ਪੁੱਜਿਆ ਹੋਇਆ ਸੀ।'' ਸਾਬਕਾ ਮੈਂਬਰ ਪਾਰਲੀਮੈਂਟ-ਸਾਬਕਾ ਮੈਬਰ ਘਟਗਿਣਤੀ ਕਮਿਸ਼ਨ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰ. ਐਚ.ਐਸ. ਹੰਸਪਾਲ ਦਾ ਕਹਿਣਾ ਹੈ ਕਿ ''ਸਹੀ ਅਰਥਾਂ ਵਿਚ ਗੁਰਮੀਤ ਕੌਰ ਦੀਆਂ ਕਵਿਤਾਵਾਂ ਗਿਆਨ ਭਰਪੂਰ ਹੁੰਦੀਆਂ ਸਨ। ਸਾਡੇ ਪੰਥ ਦੀ ਰੌਣਕ ਸਨ ਬੀਬੀ ਗੁਰਮੀਤ ਕੌਰ।'' ਉਘੇ ਲੇਖਕ ਅਤੇ ਵਕਤਾ ਸ੍ਰ. ਸੁਵਰਨ ਸਿੰਘ ਵਿਰਕ ਲਿਖਦੇ ਹਨ, ''ਮਾਤਾ ਉੱਤਮ ਦੇਈ, ਮਾਤਾ ਰਾਜ ਕੌਰ, ਮਾਤਾ ਭਾਗਵੰਤੀ, ਮਾਤਾ ਸੁਰਜੀਤ ਕੌਰ ਤੋਂ ਚਲੀ ਆ ਰਹੀ ਸੇਵਾ ਦੀ ਪਰੰਪਰਾ ਨੂੰ ਬੀਬੀ ਗੁਰਮੀਤ ਕੌਰ ਨੇ ਜਾਰੀ ਰਖਿਆ ਹੋਇਆ ਸੀ। ....ਬੀਬੀ ਜੀ ਨੂੰ ਸਾਹਿਤ ਦੀ ਗੁੜ੍ਹਤੀ ਵੀ ਆਪਣੇ ਮਾਤਾ-ਪਿਤਾ ਤੋਂ ਮਿਲੀ। ਬੀਬੀ ਜੀ ਦੇ ਪਿਤਾ ਸੁਰਜੀਤ ਸਿੰਘ ਖੁਰਾਣਾ ਤੋਂ ਉਨ੍ਹਾਂ ਦੀ ਪੁਸਤਕ 'ਗੁਰੂ ਬੰਸਾਵਲੀ' ਵੀ ਮੈਨੂੰ ਪ੍ਰਾਪਤ ਹੋਈ ਸੀ...।'' ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਹੁਰਾਂ ਦਾ ਕਹਿਣਾ ਹੈ ਕਿ ਬੀਬੀ ਗੁਰਮੀਤ ਅੰਦਰ ਜੇਹੜੇ ਜਜ਼ਬੇ ਭਰੇ ਹੋਏ ਸਨ, ਉਹ ਪ੍ਰੇਮ ਪਿਆਰ ਅਤੇ ਸਰਧਾ ਦੇ ਭੇਰੇ ਹੋਏ ਸਨ, ਜਿਨ੍ਹਾਂ ਨੂੰ ਉਹ ਆਪਣੀਆਂ ਕਵਿਤਾਵਾਂ ਰਾਹੀਂ ਪੇਸ਼ ਕਰਦੇ ਰਹਿੰਦੇ ਸਨ।''

ਸੋ ਗੁਰਮੀਤ ਕੌਰ ਦੀਆਂ ਸਮੇਂ-ਸਮੇਂ ਲਿਖਿਆਂ ਅਤੇ ਸਟੇਜਾਂ 'ਤੇ ਬੋਲੀਆਂ ਗਈਆਂ ਸਤਿਗੁਰੂ ਦੇ ਪ੍ਰੇਮ ਪਿਆਰ ਅਤੇ ਸ਼ਰਧਾਂ ਨਾਲ ਭਰੀਆਂ ਹੋਈਆਂ ਕਵਿਤਾਵਾਂ ਦਾ ਸੰਗ੍ਰਹਿ ਪਾਠਕਾਂ ਦੇ ਸਨਮੁਖ ਪੇਸ਼ ਕਰਕੇ ਮੈਂ ਗੁਰਮੀਤ ਨਾਲ ਕੀਤਾ ਵਾਇਦਾ ਨਿਭਾਉਣ ਦਾ ਜਿਥੇ ਨਿਮਾਣਾ ਜਿਹਾ ਯਤਨ ਕੀਤਾ ਹੈ ਉਥੇ ਗੁਰਮੀਤ ਦੀਆਂ ਰਚਨਾਵਾਂ ਗੁਰਮੀਤ ਨੂੰ ਹੀ ਸਮਰਪਿਤ ਕਰਕੇ ਮਾਨਸਕ ਸੰਤੁਸ਼ਟੀ ਅਨੁਭਵ ਕਰ ਰਿਹਾ ਹਾਂ। ਇਸ ਪੁਸਤਕ ਦੇ ਸੰਪਾਦਕੀ ਕਾਰਜ ਵਿਚ ਹੋਰਾਂ ਤੋਂ ਇਲਾਵਾ ਸ਼ਾਇਰ ਰਾਜਿੰਦਰ ਆਤਿਸ਼ ਦਾ ਵੀ ਬਹੁਤ-ਬਹੁਤ ਸ਼ੁਕਰਗੁਜਾਰ ਹਾਂ।

**-ਸਰਬ ਸ਼ਕੀਤਮਾਨ**

## ਬੀਬੀ ਗੁਰਮੀਤ ਕੌਰ ਤੇ ਪਿੱਛੇ ਛੁੱਟੇ ਸ਼ਬਦ-ਕੰਵਲ

ਅਧਿਆਤਮ ਮਨੁੱਖ ਨੂੰ ਕਿਸੇ ਮਨਮਤੀਏ ਮਾਰਗ ਉਤੇ ਪੈਣ ਤੋਂ ਵਰਜਣ ਲਈ ਅਤੇ ਸਦ-ਮਾਰਗ ਦਾ ਯਾਤਰੀ ਬਣੇ ਰਹਿਣ ਲਈ ਪ੍ਰੇਰਦਿਆਂ ਨਿਰੰਤਰ ਅਟੱਲ ਅੰਤ ਦਾ ਚੇਤਾ ਕਰਵਾਉਂਦਾ ਰਹਿੰਦਾ ਹੈਂ। ਮਹਾਂਭਾਰਤ ਦੇ ਵਣ-ਪਰਵ ਵਿਚ ਯਕਸ਼-ਯੁਧਿਸ਼ਟਰ ਪ੍ਰਸ਼ਨ-ਉੱਤਰ ਸਮੇਂ ਯਕਸ਼ 18 ਦਾਰਸ਼ਨਿਕ-ਅਧਿਆਤਮਕ ਸਵਾਲ ਪੁਛਦਾ ਹੈ ਜਿਨ੍ਹਾਂ ਵਿਚੋਂ ਹਰੇਕ ਵਿਚ ਅੱਗੋਂ ਕਈ ਕਈ ਸਵਾਲ ਹਨ। ਉਹਨਾਂ ਵਿਚ ਵੀ ਇਕ ਸਵਾਲ ਸਿੱਧਾ ਇਸੇ ਸੰਬੰਧ ਵਿਚ ਹੈ, ''ਸਭ ਤੋਂ ਵੱਧ ਹੈਰਾਨ ਕਰਨ ਵਾਲੀ ਗੱਲ ਕਿਹੜੀ ਹੈ?'' ਯੁਧਿਸ਼ਟਰ ਦਾ ਜਵਾਬ ਹੈ, ''ਆਏ ਦਿਨ ਅਨਗਿਣਤ ਲੋਕ ਪ੍ਰਾਣ ਤਿਆਗਦੇ ਹਨ, ਤਦ ਵੀ ਹਰ ਜੀਵਤ ਪ੍ਰਾਣੀ ਸਦੀਵੀ ਜੀਵਨ ਦੀ ਕਾਮਨਾ ਕਰਦਾ ਹੈ। ਇਸ ਤੋਂ ਵੱਡੀ ਹੈਰਾਨੀ ਦੀ ਗੱਲ ਕਿਹੜੀ ਹੋਵੇਗੀ?''

ਇਸ ਸਭ ਕੁਝ ਦੇ ਬਾਵਜੂਦ, ਮੈਂ ਸਮਝਦਾ ਹਾਂ, ਬੀਬੀ ਗੁਰਮੀਤ ਕੌਰ ਮੀਤ ਵਰਗੇ ਕੁਝ ਪ੍ਰਾਣੀ ਅਜਿਹੇ ਜ਼ਰੂਰ ਹੁੰਦੇ ਹਨ ਜੋ ਇਸ ਸੰਸਾਰ ਦੀ ਨਾਸ਼ਮਾਨਤਾ ਦੀ ਅਟੱਲ ਸਚਾਈ ਨੂੰ ਜੇ ਸਚੇਤ ਮਨ ਵਿਚ ਨਹੀਂ ਤਾਂ ਅਚੇਤ ਮਨ ਵਿਚ ਜ਼ਰੂਰ ਵਸਾ ਕੇ ਰਖਦੇ ਹਨ। ਅਚੇਤਨ ਵਿਚ ਵਸੀ ਇਹੋ ਚੇਤਨਾ ਉਹਨਾ ਨੂੰ ਸਨਿਮਰ ਅਤੇ ਭਾਈਚਾਰਕ-ਸਮਾਜਕ ਪੱਖੋਂ ਦੂਜਿਆਂ ਦੇ ਮਦਦਗਾਰ ਬਣਾਉਂਦੀ ਹੈ। ਅਜਿਹੇ ਲੋਕਾਂ ਦੀ ਹੀ ਖੁਸ਼ਕਿਸਮਤੀ ਹੁੰਦੀ ਹੈ ਕਿ ਉਹ ਮੋਹ ਦੀ ਮੂਰਤ ਹੋ ਨਿੱਬੜਦੇ ਹਨ। ਇਹਦੇ ਲਈ ਹਉਮੈ-ਹੰਕਾਰ ਨੂੰ ਤਿਆਗਣਾ ਪੈਂਦਾ ਹੈ। ਮੈਨੂੰ ਯਕਸ਼ ਦਾ ਹੀ ਇਕ ਹੋਰ ਸਵਾਲ ਯਾਦ ਆ ਗਿਆ ਹੈ, ''ਉਹ ਕਿਹੜੀ ਚੀਜ਼ ਹੈ ਜਿਸ ਦਾ ਤਿਆਗ ਵਿਅਕਤੀ ਨੂੰ ਮੋਹ ਦੀ ਮੂਰਤ ਬਣਾ ਦਿੰਦਾ ਹੈ?'' ਯੁਧਿਸ਼ਟਰ ਦਸਦਾ ਹੈ, ''ਹਉਮੈ-ਹੰਕਾਰ ਦਾ ਤਿਆਗ ਕਰ ਕੇ ਹੀ ਵਿਅਕਤੀ ਮੋਹ ਦੀ ਮੂਰਤ ਬਣ ਸਕਦਾ ਹੈ। ਵਿਅਕਤੀ ਦਾ ਸਨਿਮਰ ਜਾਂ ਹੰਕਾਰੀ ਹੋਣਾ ਦੇਖਣ-ਪਛਾਣਨ ਲਈ ਬਹੁਤੇ ਤਰੱਦਦ ਦੀ ਲੋੜ ਨਹੀਂ ਪੈਂਦੀ। ਨਿਮਰਤਾ ਦੀ ਖੁਸ਼ਬੂ ਅਤੇ ਹਉਮੈ ਦਾ ਮੁਸ਼ਕ ਆਪਣੇ ਆਪ ਹੀ ਉਜਾਗਰ ਹੋ ਜਾਂਦੇ ਹਨ। ਬੀਬੀ ਗੁਰਮੀਤ ਦੇ ਨੇਕ ਸੁਭਾਅ ਨੂੰ ਪਹਿਲੀ ਵਾਰ ਮਿਲਣ ਵਾਲੇ ਹੀ ਪਛਾਣ ਜਾਂਦੇ ਸਨ।

ਮੇਰੀ ਜਾਣ-ਪਛਾਣ ਸਰਬ ਸ਼ਕਤੀਮਾਨ ਨਾਲ ਪਹਿਲਾਂ ਹੋਈ ਤੇ ਬੀਬੀ ਨਾਲ ਕਾਫ਼ੀ ਮਗਰੋਂ। ਸਿੱਧਾ ਮਿਲਣ ਤੋਂ ਪਹਿਲਾਂ ਮੈਂ ਉਹਨੂੰ ਦੋ-ਚਾਰ ਵਾਰ ਸਾਹਿਤ ਸਭਾਵਾਂ ਵਿਚ ਦੇਖਿਆ ਸੀ। ਫੇਰ ਇਕ ਵਾਰ ਪਤਾ ਲਗਿਆ, ਇਹ ਬੀਬੀ ਮਿੱਤਰ ਪਿਆਰੇ ਸਰਬ ਸ਼ਕਤੀਮਾਨ ਦੀ ਸਾਥਣ ਹੈ। ਸਭਾ ਦੀ ਸਮਾਪਤੀ ਮਗਰੋਂ ਜਦੋਂ ਚਾਹ-ਪਾਣੀ ਵੇਲੇ ਲੋਕ ਇਕ ਦੂਜੇ ਨੂੰ ਮਿਲ-ਗਿਲ ਰਹੇ ਸਨ, ਮੈਂ ਪਹਿਲਾਂ ਹੋਰਾਂ ਨਾਲ ਗੱਲਾਂ ਕਰਦਿਆਂ ਮੁਸਕਰਾ ਰਹੀ ਬੀਬੀ ਨੂੰ ਫ਼ਤਿਹ ਜਾ ਬੁਲਾਈ, ''ਜੀ ਮੇਰਾ ਨਾਂ ਗੁਰਬਚਨ ਸਿੰਘ ਭੁੱਲਰ ਹੈ। ਮੈਂ ਵੀ ਮਾੜਾ-ਮੋਟਾ ਲੇਖਕ ਬਣਨ ਦੇ ਯਤਨ ਵਿਚ ਹਾਂ।'' ਉਹਦੀ ਮੁਸਕਰਾਹਟ ਹਾਸੇ ਵਿਚ ਬਦਲ ਗਈ, ''ਮੈਂ ਤੁਹਾਨੂੰ ਬਹੁਤ ਚੰਗੀ ਤਰ੍ਹਾਂ ਜਾਣਨ ਵਾਲੀ ਤੁਹਾਡੀ ਪਾਠਕ ਹਾਂ। ਪੰਜਾਬੀ ਵਿਚ ਤੁਹਾਡੇ ਵਰਗੇ ਮਾੜੇ-ਮੋਟੇ ਲੇਖਕ ਬਹੁਤ ਸਾਰੇ ਚਾਹੀਦੇ ਨੇ।'' ਸਾਨੂੰ ਗੱਲਾਂ ਕਰਦੇ ਦੇਖ ਸਰਬ ਸ਼ਕਤੀਮਾਨ ਵੀ ਕੋਲ ਆ ਖਲੋਤਾ। ਮੈਂ ਕਿਹਾ, ''ਬੀਬੀ, ਜੇ ਤੁਸੀਂ ਸੱਚ-ਮੁੱਚ ਮੈਨੂੰ ਲੇਖਕਾਂ ਵਿਚ ਗਿਣਦੇ ਹੋ, ਸ੍ਰੀਮਾਨ ਐਡੀਟਰ ਸਾਹਿਬ ਨੂੰ ਕਹੋ, ਮੇਰੀ ਰਚਨਾ ਨੱਕ-ਮੂੰਹ ਵੱਟ ਕੇ ਨਾ ਛਾਪਿਆ ਕਰਨ, ਖੁਸ਼ੀ ਖੁਸ਼ੀ ਛਾਪ ਦਿਆ ਕਰਨ।'' ਉਹ ਫੇਰ ਖੁੱਲ੍ਹ ਕੇ ਹੱਸ ਪਈ, ''ਭਾ ਜੀ, ਇਹ ਤਾਂ ਤੁਹਾਡੀ ਰਚਨਾ ਉਡੀਕਦੇ ਰਹਿੰਦੇ ਨੇ।'' ਮੈਂ ਗੱਲ ਮੁਕਾਈ, ''ਐਵੇਂ ਤੁਹਾਡੇ ਕੋਲ ਨਾਟਕ ਕਰਦੇ ਹੋਣਗੇ। ਖ਼ੈਰ, ਅੱਗੇ ਤੋਂ ਮੈਂ ਰਚਨਾ ਭੇਜ ਕੇ ਤੁਹਾਨੂੰ ਦੱਸ ਦਿਆ ਕਰਾਂਗਾ, ਰਚਨਾ ਛਪਵਾਉਣਾ ਤੁਹਾਡਾ ਕੰਮ। ਤੁਸੀਂ ਜਾਣੋ ਸੋ ਤੁਸੀਂ ਜਾਣੋ!'' ਉਹ ਹੱਸੀ, ''ਇਹ ਠੀਕ ਹੈ। ਭਾ ਜੀ, ਚਾਬੀ ਆਪਣੇ ਹੱਥ ਹੈ। ਜੇ ਆਪ ਦੀ ਰਚਨਾ ਨਹੀਂ ਛਾਪਣਗੇ, ਸ਼ਾਮ ਨੂੰ ਲੰਗਰ ਵੀ ਮਸਤਾਨਾ ਹੀ ਦੇਖਣਗੇ!'' ਉਹ ਦਿਨ ਸੋ ਉਹ ਦਿਨ, ਬੀਬੀ ਨਾਲ ਏਨੀ ਨੇੜਤਾ ਹੋ ਗਈ ਜਿਵੇਂ ਦਹਾਕਿਆਂ ਤੋਂ ਇਕ ਦੂਜੇ ਦੇ ਜਾਣਕਾਰ ਹੋਈਏ।ਉਸ ਪਿਛੋਂ ਜਦੋਂ ਵੀ ਕਿਸੇ ਸਾਹਿਤਕ ਸਮਾਗਮ ਵਿਚ ਮਿਲਦੇ, ਉਹ ਹਸਦੀ, ''ਭਾ ਜੀ, ਐਡੀਟਰ ਸਾਹਿਬ ਬਾਰੇ ਕੋਈ ਸ਼ਿਕਾਇਤ ਤਾਂ ਨਹੀਂ?''

ਸਾਹਿਤਕ ਸਾਂਝੇਦਾਰੀਆਂ ਤੇ ਹੋਰ ਸਮਾਜਕ ਰਿਸ਼ਤੇਦਾਰੀਆਂ ਦਾ ਰੂਪ ਤਾਂ ਭਲਾ ਸੁਹਿਰਦ ਹੋਣਾ ਹੀ ਹੋਇਆ, ਸਾਡੇ ਸਮਾਜ ਵਿਚ ਕੁੜਮਣੀਆਂ ਦਾ ਰਿਸ਼ਤਾ ਆਮ ਕਰਕੇ ਖਹਿਬਾਜ਼ੀ ਵਾਲਾ ਮੰਨਿਆ ਜਾਂਦਾ ਹੈ। ਪਰ ਜਦੋਂ ਬੀਬੀ ਗੁਰਮੀਤ ਦੀ ਕੁੜਮਣੀ ਇਸ ਰਿਸ਼ਤੇ ਨੂੰ ਵੀ ਖਹਿਬਾਜ ਮੰਨਣ ਦੀ ਥਾਂ ਉਹਨੂੰ ਹਰ ਨਿੱਕੀ-ਮੋਟੀ ਗੱਲ ਦੀ ਸਾਂਝੀਦਾਰ ਸਹੇਲੀ ਮੰਨਦੀ ਹੋਵੇ ਤਾਂ ਬੀਬੀ ਦੇ ਮਨ ਦੀ ਨਿਰਮਲਤਾ ਨੂੰ ਦੇਖਣਾ-ਸਮਝਣਾ ਔਖਾ ਨਹੀਂ। ਉਹਦੇ ਇਸੇ ਸੁਭਾਅ ਦੀ ਕਰਾਮਾਤ ਸੀ ਕਿ ਉਹਦੇ ਵਿਛੋੜੇ ਦੀ ਕਸਕ ਉਹਦੇ ਘਰ-ਪਰਿਵਾਰ ਤੇ ਸਕੇ-ਸੰਬੰਧੀਆਂ ਤੱਕ ਸੀਮਤ ਨਾ ਰਹਿ ਕੇ ਉਹਦੇ ਜਾਣਕਾਰਾਂ ਦੇ ਵੱਡੇ ਘੇਰੇ ਨੂੰ ਹੋਈ।

ਬੀਬੀ ਨੂੰ ਸਾਹਿਤ ਦੀ ਬਹੁਤ ਲਗਨ ਸੀ। ਉਹ ਚੰਗੀ ਪਾਠਕ ਤਾਂ ਸੀ ਹੀ, ਜਿਸ ਕਰਕੇ ਉਹਦੇ ਨਿੱਜੀ ਪੁਸਤਕ-ਭੰਡਾਰ ਵਿਚ ਬਹੁਤ ਸਾਰੀਆਂ ਧਾਰਮਿਕ ਤੇ ਸਾਹਿਤਕ ਪੁਸਤਕਾਂ ਮੌਜੂਦ ਸਨ, ਇਹਦੇ ਨਾਲ ਹੀ ਉਹ ਚੰਗੀ ਕਵਿਤਰੀ ਵੀ ਸੀ ਜੋ ਆਪਣੀ ਰਚਨਾ ਨੂੰ ਮੰਚ ਉੱਤੇ ਮਿੱਠੀ ਆਵਾਜ਼ ਵਿਚ ਤੇ ਵਧੀਆ ਸੁਰ ਵਿਚ ਪੇਸ਼ ਕਰ ਕੇ ਸਰੋਤਿਆਂ ਦੀ ਵਾਹ-ਵਾਹ ਖੱਟ ਲੈਂਦੀ ਸੀ। ਸੋਨੇ ਉੱਤੇ ਸੁਹਾਗਾ, ਉਹਦੀਆਂ ਕਵਿਤਾਵਾਂ ਦੇ ਵਿਸ਼ੇ ਮੂਲ ਮਨੁੱਖੀ ਭਾਵਨਾਵਾਂ ਨਾਲ ਜੁੜੇ ਹੋਏ ਹੁੰਦੇ ਸਨ ਜਿਸ ਸਦਕਾ ਰਚਨਾ ਅਰਥਪੂਰਨ ਹੋ ਨਿੱਬੜਦੀ। ਇਸੇ ਸਦਕਾ ਉਹ ਕਾਵਿ-ਮੰਚਾਂ ਦੀ, ਖਾਸ ਕਰਕੇ ਨਾਮਧਾਰੀ ਕਵੀ ਦਰਬਾਰਾਂ ਦੀ ਉਡੀਕੀ ਜਾਂਦੀ ਆਵਾਜ਼ ਸੀ।

ਪਿਛਲਿਆਂ ਵਾਸਤੇ ਸਦੀਵੀ ਵਿਛੋੜੇ ਦਾ ਦਰਦ ਵਿਛੜਨ ਵਾਲੇ ਨਾਲ ਸਾਂਝ ਦੇ ਸੰਘਣੇਪਨ ਅਨੁਸਾਰ ਹੋਣਾ ਕੁਦਰਤੀ ਹੈ ਕਿਉਂਕਿ ਇਹ ਇਕੋ-ਇਕ ਅਜਿਹੀ ਯਾਤਰਾ ਹੈ ਜਿਸ ਉੱਤੇ ਜਾਣ ਵਾਲੇ ਨੂੰ ਇਹ ਤਰਲਾ ਵੀ ਨਹੀਂ ਕੀਤਾ ਜਾ ਸਕਦਾ, ''ਜਾਨੇ ਵਾਲੇ ਹੋ ਸਕੇ ਤੋ ਲੌਟ ਕੇ ਆਨਾ!'' ਉਹਦੀ ਕਵਿਤਾ ਇਸ ਤੱਥ-ਸੱਚ ਦੀ ਗਵਾਹ ਹੈ ਕਿ ਉਹਦਾ ਜੀਵਨ ਤੇ ਜਜ਼ਬਾ ਕਿਵੇਂ ਉਹਦੇ ਆਪਣੇ ਪਰਿਵਾਰ ਅਤੇ ਰਿਸ਼ਤਿਆਂ-ਨਾਤਿਆਂ ਦੇ ਕਿਨਾਰਿਆਂ ਤੋਂ ਬਾਹਰ ਉੱਛਲ ਕੇ ਪਾਠਕਾਂ-ਸਰੋਤਿਆਂ, ਨਾਮਧਾਰੀ ਪੰਥ ਤੇ ਆਪਣੇ ਹਿੱਸੇ ਦੇ ਸਮਾਜ ਨਾਲ ਜੁੜਿਆ ਹੋਇਆ ਸੀ। ਕੁਦਰਤੀ ਸੀ ਕਿ ਇਹੋ ਭਾਵਨਾ ਉਹਦੀ ਕਵਿਤਾ ਦਾ ਵਿਸ਼ਾ ਬਣਦੀ। ਹਰ ਜਾਗਰਿਤ ਕਲਮਕਾਰ ਵਾਂਗ ਸਮਕਾਲੀ ਘਟਨਾਵਾਂ, ਜੋ ਅੱਜ-ਕੱਲ੍ਹ ਦੇ ਸਾਡੇ ਸਮਾਜ ਵਿਚ ਚੰਗੀਆਂ ਨਾਲੋਂ ਮਾੜੀਆਂ ਕਿਤੇ ਵੱਧ ਹੋ ਰਹੀਆਂ ਹਨ, ਦਾ ਪ੍ਰਤੀਕਰਮ ਤੁਰਤ ਉਹਦੀ ਕਲਮ ਦੀ ਨੋਕ ਉੱਤੇ ਆ ਜਾਂਦਾ ਸੀ। ਜਦੋਂ ਮਾਤਾ ਚੰਦ ਕੌਰ ਜੀ, ਲੋਕ-ਮਨ ਵਿਚ ਜਿਨ੍ਹਾਂ ਦੀ ਮੂਰਤ ਸੇਵਾ ਕਮਾਉਂਦੇ ਰੂਪ ਵਿਚ ਹੀ ਸਦਾ ਵਾਸਤੇ ਸਥਾਪਤ ਹੋ ਗਈ ਹੈ, ਦਾ ਵਹਿਸ਼ੀਆਨਾ ਕਤਲ ਹੋਇਆ, ਬੀਬੀ ਗੁਰਮੀਤ ਕੂਕ ਪਈ:

''ਬੁੱਕਲ ਦੇ ਵਿਚ ਲੈ ਕੇ ਸਾਨੂੰ,
ਲਾਡ ਲਡਾਉਂਦੀ ਤੁਰ ਗਈ।
ਸੇਵਾ ਕਿੰਜ ਕਮਾਈਦੀ ਏ,
ਸਾਨੂੰ ਜਾਚ ਸਿਖਾਉਂਦੀ ਤੁਰ ਗਈ।
ਪਤਾ ਨਹੀਂ ਕਿਸ ਜਾਲਮ ਨੇ,
ਘਾਤਕ ਵਾਰ ਉਸ ਉੱਤੇ ਕੀਤੇ।
ਜ਼ੁਲਮ ਤੇ ਜ਼ਾਲਮ ਦੀ ਹੱਦ ਮੁੱਕ ਗਈ,
ਹੰਝੂ ਜਾਣ ਨਾ ਪੀਤੇ!''

ਕੁੱਖ ਵਿਚ ਬੱਚੀਆਂ ਮਾਰਨ ਦੀ ਅਮਾਨਵੀ ਕਰਤੂਤ ਅੱਜ ਵੱਡੀ ਸਮਾਜਕ ਸਮੱਸਿਆ ਬਣੀ ਹੋਈ ਹੈ। ਆਪਣਾ ਜਨਮ ਉਡੀਕ ਰਹੀ ਪਰ ਜਨਮ ਤੋਂ ਪਹਿਲਾਂ ਹੀ ਮੌਤ ਤੋਂ ਭੈਭੀਤ ਹੋ ਰਹੀ ਬੱਚੀ ਦੀ ਆਵਾਜ਼ ਬਣ ਕੇ ਉਹ ਕੂਕਦੀ ਹੈ:

''ਅਣਜੰਮੀ ਆਪਣੀ ਬੱਚੀ ਨੂੰ,
ਕੁੱਖ ਦੇ ਵਿਚ ਨਾ ਮਾਰ ਨੀ ਮਾਂ!
ਕਿਸ ਗਲਤੀ ਦੀ ਸਜ਼ਾ ਤੂੰ ਦੇਵੇਂ,
ਮੇਰੀ ਸੁਣ ਪੁਕਾਰ ਨੀ ਮਾਂ!''

ਉਹਦੀ ਕਵਿਤਾ ਦਾ ਇਕ ਚਿਤਾਰਨਜੋਗ ਪੱਖ ਆਪਣੇ ਘਰ-ਪਰਿਵਾਰ ਦੇ ਹਰ ਜੀਅ ਲਈ ਆਪਣੀਆਂ ਭਾਵਨਾਵਾਂ ਦਾ ਪ੍ਰਗਟਾਵਾ ਹੈ। ਉਸ ਕੋਲ ਆਪਣੇ ਵੀਰ ਅੱਗੇ ਵੀ ਰੱਖਣ ਲਈ ਪੇਕੀ ਮੰਗ ਕੋਈ ਨਹੀਂ ਸਗੋਂ ਦੇਣ ਲਈ ਦੁਆਵਾਂ ਦੀ ਝੋਲੀ ਭਰੀ ਹੋਈ ਹੈ:

''ਲੰਮੀ ਉਮਰ ਜਵਾਨੀਆਂ ਮਾਣੋ,
ਮੰਨੋ ਭਾਵੇਂ ਰੁੱਸੋ।
ਜਦ ਤੱਕ ਚੰਨ-ਤਾਰੇ ਆਕਾਸ਼ੀਂ,
ਹਸਦੇ-ਵਸਦੇ ਦਿੱਸੋ!''

ਹਾਂ, ਯਕਸ਼, ਪੁਛਦਾ ਹੈ, ''ਯਾਤਰੀ ਦਾ ਮਿੱਤਰ ਕੌਣ ਹੁੰਦਾ ਹੈ?'' ਯੁਧਿਸ਼ਟਰ ਆਖਦਾ ਹੈ, ''ਸਹਿ-ਯਾਤਰੀ! ਯਾਤਰੀ ਦਾ ਮਿੱਤਰ ਸਹਿ-ਯਾਤਰੀ ਹੀ ਹੁੰਦਾ ਹੈ।'' ਬੀਬੀ ਗੁਰਮੀਤ ਸਹਿ-ਯਾਤਰਾ ਦੇ ਇਸ ਰਿਸ਼ਤੇ ਦੀ ਲਾਜ ਪਾਲਦਿਆਂ ਆਪਣੇ ਸਹਿ-ਯਾਤਰੀ, ਭਾਵ ਜੀਵਨ-ਸਾਥੀ ਨੂੰ ਮੁਖਾਤਿਬ ਹੁੰਦੀ ਹੈ:

''ਤੇਰੀ ਸੰਗਤ ਦੇ ਪਲ ਉੱਤੇ,
ਉਮਰ ਕੁਰਬਾਨ ਕਰਦੀ ਹਾਂ।
ਤੇਰੇ ਬਿਨ ਰੋਗ ਹੈ ਜਿਉਣਾ,
ਮੈਂ ਤੈਨੂੰ ਪਿਆਰ ਕਰਦੀ ਹਾਂ।
ਵੇ ਅੱਡਾਂ ਖੁਦਾ ਦੇ ਅੱਗੇ ਪੱਲਾ,
ਮੇਰੀ ਉਮਰ ਲਾਵੇ ਤੈਨੂੰ ਅੱਲਾ,
ਚੰਨਾ ਮੈਂ ਤੇਰੀ ਖ਼ੈਰ ਮੰਗਦੀ!''

ਜਦੋਂ ਕਿਸੇ ਜੋੜੀ ਵਿਚ ਇਕ ਦੂਜੇ ਵਾਸਤੇ ਅਜਿਹਾ ਆਪਾ-ਵਾਰੂ ਜਜ਼ਬਾ ਹੋਵੇ, ਉਹ ਹੀ ਔਲਾਦ ਵਾਸਤੇ ਆਦਰਸ਼ਕ ਮਾਤਾ-ਪਿਤਾ ਬਣ ਕੇ ਭਵਿੱਖੀ ਜੀਵਨ-ਮਾਰਗ ਲਈ ਰੀਸ-ਜੋਗ ਨਮੂਨਾ ਬਣ ਸਕਦੇ ਹਨ। ਮੈਨੂੰ ਯਕਸ਼ ਦੇ ਸਵਾਲ ਫੇਰ ਚੇਤੇ ਆ ਗੇ

ਅੰਬਰ ਤੋਂ ਵੀ ਉੱਚਾ ਕੌਣ ਹੈ? ਯੁਧਿਸ਼ਟਰ ਕਹਿੰਦਾ ਹੈ। ''ਪਿਤਾ! ਪਿਤਾ ਅੰਬਰ ਤੋਂ ਵੀ ਉਚੇਰਾ ਹੁੰਦਾ ਹੈ।'' ਯਕਸ਼ ਪੁਛਦਾ ਹੈ, ''ਧਰਤੀ ਤੋਂ ਭਾਰੀ-ਗੌਰੀ ਕੌਣ ਹੈ?'' ਜਵਾਬ ਮਿਲਦਾ ਹੈ, ''ਮਾਂ! ਮਾਂ ਧਰਤੀ ਤੋਂ ਵੀ ਭਾਰੀ-ਗੌਰੀ ਹੁੰਦੀ ਹੈ।'' ਬੀਬੀ ਗੁਰਮੀਤ ਦੀ ਕਵਿਤਾ ਵਿਚ ਆਪਣੀਆਂ ਬੱਚੀਆਂ ਵਾਸਤੇ ਮਾਪਿਆਂ ਦਾ ਇਹੋ ਅੰਬਰੋਂ ਉੱਚਾ ਤੇ ਧਰਤੀਉਂ ਭਾਰਾ-ਗੌਰਾ ਰੂਪ ਉਜਾਗਰ ਹੁੰਦਾ ਹੈ:

''ਬਾਗ ਵਿਚ ਜਦੋਂ ਫੁੱਲ ਖਿੜੇ
ਮਾਲੀ ਬਹੁਤ ਖੁਸ਼ ਹੋਇਆ!
ਆਪਣੇ ਰੰਗ-ਬਿਰੰਗੇ ਫੁੱਲਾਂ 'ਤੇ।
ਨਾਜ਼ ਸੀ ਉਸ ਨੂੰ
ਬੜੀ ਮਿਹਨਤ ਤੇ ਪਿਆਰ ਨਾਲ
ਪਾਲਿਆ ਸੀ ਉਸ ਫੁੱਲਾਂ ਨੂੰ।
ਆਏ ਇਕ ਦਿਨ ਕਦਰਦਾਨ
ਲੈ ਗਏ ਇਕ ਇਕ ਕਰ ਕੇ ਫੁੱਲ ਸਾਰੇ!
ਖਾਲੀ ਹੱਥ ਤੇ ਭਰੀਆਂ ਅੱਖਾਂ ਸਮੇਤ
ਬੜਾ ਖੁਸ਼ ਸੀ ਮਾਲੀ।
ਫੁੱਲਾਂ ਨੂੰ ਨਸੀਬ ਹੋਈ ਥਾਂ ਆਪੋ-ਆਪਣੀ!
ਤੇ ਆਪਣੇ ਹੱਥ ਖਾਲੀ।''

ਜਿਵੇਂ ਉਹ ਵੀਰ ਨੂੰ ਕੋਈ ਝਾਕ ਜਾਂ ਇੱਛਾ ਦੱਸਣ ਦੀ ਥਾਂ ਬਸ ''ਮੰਨੋ ਭਾਵੇਂ ਰੁੱਸੋ, ਹਸਦੇ-ਵਸਦੇ ਦਿੱਸੋ'' ਦੀ ਅਸੀਸ ਦਿੰਦੀ ਹੈ, ਬੱਚੀਆਂ ਵਾਸਤੇ ਵੀ ਮੋਹ-ਮਮਤਾ ਵਿਚ ਭਿੱਜੀ ਸਿਰਫ਼ ਇਕ ਮੰਗ ''ਕਦੀ ਕਦੀ ਮੈਨੂੰ ਵੀ ਮਿਲਣਾ'' ਤੋਂ ਬਿਨਾਂ ਬਾਕੀ ਸਭ ਅਸੀਸਾਂ ਹੀ ਅਸੀਸਾਂ ਹਨ:

''ਮੇਰੇ ਬਗੀਚੇ ਦੀ ਕਲੀ,
ਤੂੰ ਸਦਾ ਹੀ ਖਿਲਣਾ!
ਖੁਸ਼ ਰਹਿਣਾ ਆਪਣੇ ਘਰ,
ਕਦੀ ਕਦੀ ਮੈਨੂੰ ਵੀ ਮਿਲਣਾ!''

ਉਹਦੇ ਮੋਹ ਦੀ ਗਾਗਰ ਦਾ ਛਲਕ ਕੇ ਅੱਗੋਂ ਧੀਆਂ ਦੀ ਔਲਾਦ ਨੂੰ ਸਰਸ਼ਾਰ ਕਰਨਾ ਤਾਂ ਸੁਭਾਵਿਕ ਹੀ ਸੀ। ਉਹ ਦੋਹਤੇ ਬਾਰੇ ਦਸਦੀ ਹੈ:

''ਇਸ਼ੂ ਨੂੰ ਮਜਾ ਸ਼ਰਾਰਤ ਦਾ,
ਘਰ ਨਾਨਕਿਆਂ ਦੇ ਹੀ ਆਉਂਦਾ ਹੈ।

ਨਾਨੇ ਦੇ ਕੋਲ ਸ਼ਕੈਤਾਂ ਦੇ,
ਬੁੱਕਲ ਵਿਚ ਕਿਲ੍ਹੇ ਬਣਾਉਂਦਾ ਹੈ।
ਉਹ ਲਾਡ ਲਡਾਉਂਦੀ ਮਾਸੀ ਦੇ,
ਮੁੱਠੀ ਵਿਚ ਵਾਲ ਧਰੂ ਲੈਂਦਾ।
ਨਾਨੀ ਦੀ ਨਿੱਘੀ ਹਿੱਕ ਉਤੇ,
ਬਹਿ ਮਿੱਠੀਆਂ ਬਾਤਾ ਪਾਉਂਦਾ ਹੈ।''

ਤੇ ਦੋਹਤੀ ਬਾਰੇ ਉਹਦਾ ਕਹਿਣਾ ਹੈ:

''ਸਨੇਹਾ ਸੋਮਾ ਨੇਹੁ ਦਾ ਹੈ,
ਹਰ ਪਲ ਦਿੱਸੇ ਹੱਸਦੀ।
ਪਕੜ ਵਿਚ ਨਾ ਮੇਰੇ ਆਉਂਦੀ,
ਏਧਰੋਂ ਉਧਰ ਨੱਸਦੀ।
ਦਾਦੀ ਤੇ ਨਾਨੇ ਦੀ ਲਾਡਲੀ,
ਨੇਹਾ ਜਦ ਵੀ ਆਉਂਦੀ।
ਅਚਨਚੇਤ ਮੇਰੇ ਘਰ ਦੀ ਰੌਣਕ,
ਦੂਣੀ ਚੌਣੀ ਹੋ ਜਾਂਦੀ।''

ਜੋ ਲੋਕ ਬੀਬੀ ਗੁਰਮੀਤ ਦੇ ਪੇਕੇ-ਸਹੁਰੇ ਪਰਿਵਾਰਾਂ ਦੀ ਸਾਹਿਤਕ ਪ੍ਰੰਪਰਾ ਤੋਂ ਜਾਣੂ ਹਨ, ਉਹਨਾਂ ਲਈ ਉਹਦਾ ਭਰਪੂਰ ਸਾਹਿਤਕ ਸਰਗਰਮੀਆਂ ਦਾ ਅੰਗ ਹੋਣਾ ਬਿਲਕੁਲ ਸੁਭਾਵਿਕ ਹੈ। ਉਹਦੇ ਪਿਤਾ ਜੀ, ਸੰਤ ਸੁਰਜੀਤ ਸਿੰਘ ਖੁਰਾਨਾ ਨਾਮਧਾਰੀ ਪੰਥ ਦੇ ਜਾਣੇ-ਪਛਾਣੇ ਲੇਖਕ ਸਨ। ਇਸ ਪੇਕੇ ਮਾਹੌਲ ਤੋਂ ਵਿਦਾਅ ਹੋ ਕੇ ਉਹ ਜਿਸ ਨਵੇਂ ਸਹੁਰੇ ਪਰਿਵਾਰ ਵਿਚ ਪਹੁੰਚੀ, ਉਹਦਾ ਸਾਹਿਤ ਨਾਲ ਨਾਤਾ ਇਸ ਤੋਂ ਵੀ ਗੂੜ੍ਹਾ ਤੇ ਸੰਘਣਾ ਸੀ। ਇਸ ਪਰਿਵਾਰ ਦੀ ਸੰਗਲੀ ਪੰਜਾਬੀ ਦੇ ਆਪਣੇ ਸਮੇਂ ਦੇ ਸਿਰਮੌਰ ਕਵੀ ਧਨੀ ਰਾਮ ਚਾਤ੍ਰਿਕ ਨਾਲ ਜੁੜੀ ਹੋਈ ਸੀ। ਬੀਬੀ ਦੇ ਧਰਮ-ਪਿਤਾ, ਮੰਗਲ ਸਿੰਘ ਲਾਇਲਪੁਰੀ ਨਾਮਧਾਰੀ ਪੰਥ ਦੇ ਮੰਨੇ ਹੋਏ ਵਿਦਵਾਨ, ਬੁਲਾਰੇ, ਲੇਖਕ, ਪੱਤਰਕਾਰ ਅਤੇ ਸਪਤਾਹਿਕ ਤੇ ਮਗਰੋਂ ਰੋਜ਼ਾਨਾ 'ਨਵਾਂ ਹਿੰਦੁਸਤਾਨ' ਦੇ ਸੰਪਾਦਕ ਸਨ। ਲਾਇਲਪੁਰੀ ਜੀ ਦੇ ਭਰਾਤਾ, ਮੇਰੇ ਮਿੱਤਰ ਅਮਰ ਭਾਰਤੀ, ਜੋ ਬਹੁਭਾਸ਼ਾਈ ਗਿਆਨ ਦੇ ਸੁਆਮੀ ਸਨ, ਤਾਂ ਵਡੇਰੇ ਸਾਹਿਤਕ ਹਲਕਿਆਂ ਦੇ ਜਾਣੇ-ਪਛਾਣੇ ਨਾਂ ਸਨ। ਜੇਠ ਜੀ, ਐਸ.ਐਸ. ਮਨਧੀਰ ਵੀ ਬਿਰਧ ਅਵਸਥਾ ਵਿਚ ਪ੍ਰਵੇਸ਼ ਤੋਂ ਪਹਿਲਾਂ ਕਲਮ ਦੀ ਲੀਲ੍ਹਾ ਨਾਲ ਜੁੜੇ ਰਹੇ ਸਨ। ਜੀਵਨ-ਸਾਥੀ ਸਰਬ ਸ਼ਕਤੀਮਾਨ ਆਪਣੇ ਪਿਤਾ ਦੇ

ਲਾਏ ਪੱਤਰਕਾਰੀ ਬੂਟੇ ਨੂੰ ਲੰਮੇ ਸਮੇਂ ਤੋਂ 'ਵਰਤਮਾਨ ਹਿੰਦੁਸਤਾਨ' ਦੇ ਨਾਂ ਨਾਲ ਹਰਿਆ-ਭਰਿਆ ਰੱਖ ਰਿਹਾ ਹੈ। ਅਜਿਹੀ ਸੂਰਤ ਵਿਚ ਬੀਬੀ ਦੇ ਦਿਲ ਵਿਚ ਸਾਹਿਤ ਦਾ ਸੰਚਾਰ ਹੋਣਾ ਕੁਦਰਤੀ ਵਰਤਾਰਾ ਹੀ ਤਾਂ ਸੀ।

ਇਸੇ ਕਰਕੇ ਬੀਬੀ ਦਾ ਵਿਛੋੜਾ ਪਰਿਵਾਰਕ ਤੇ ਧਾਰਮਿਕ ਖੇਤਰਾਂ ਦੇ ਨਾਲ ਨਾਲ ਸਾਹਿਤਕ ਹਲਕਿਆਂ ਵਿਚ ਵੀ ਮਹਿਸੂਸ ਕੀਤਾ ਗਿਆ। ਨਾਸ਼ਵਾਨ ਸੰਸਾਰ ਵਿਚੋਂ ਹਰ ਕਿਸੇ ਦਾ ਜਾਣਾ ਅਟੱਲ ਹੋਣ ਦੇ ਸੱਚ ਨੂੰ ਬਾਬਾ ਫਰੀਦ ਇਹਨਾਂ ਸ਼ਬਦਾਂ ਵਿਚ ਸਾਕਾਰ ਕਰਦੇ ਹਨ:

ਚਲਿ ਚਲਿ ਗਈਆਂ ਪੰਖੀਆਂ
ਜਿਨਹੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ
ਥਕੇ ਕਵਲ ਇਕਲ ॥

ਜਿਨ੍ਹਾਂ ਪੰਛੀਆਂ ਸਦਕਾ ਸਰੋਵਰ ਵਸਿਆ-ਰਸਿਆ ਹੋਇਆ ਸੀ, ਉਹ ਇਕ ਇਕ ਕਰ ਕੇ ਉੱਡ ਗਏ। ਭਰ ਭਰ ਲਹਿਰਦਾ ਸਰੋਵਰ ਵੀ ਇਕ ਦਿਨ ਹੋਏ-ਬੀਤੇ ਦੀ ਗੱਲ ਬਣ ਕੇ ਰਹਿ ਜਾਵੇਗਾ। ਬਸ ਪਿੱਛੇ (ਪੁਨਰ-ਜੀਵਤ ਹੋਣ ਦੇ ਸਮਰੱਥ ਕੰਵਲ-ਡੋਡਿਆਂ ਤੇ ਕੰਵਲ-ਕੱਕੜੀਆਂ ਦੇ ਰੂਪ ਵਿਚ) ਕੰਵਲ ਬਾਕੀ ਰਹਿ ਜਾਵੇਗਾ। ਕਲਮਕਾਰਾਂ ਦੀ ਵੀ ਹੋਣੀ ਇਹੋ ਹੁੰਦੀ ਹੈ। ਸਾਧਾਰਨ ਮਨੁੱਖ ਨਾਲੋਂ ਉਹਨਾਂ ਦਾ ਇਹੋ ਫ਼ਰਕ ਹੁੰਦਾ ਹੈ ਕਿ ਉਹਨਾਂ ਦੇ ਪਿੱਛੇ ਛੱਡੇ ਸ਼ਬਦ-ਕੰਵਲ ਬਾਕੀ ਰਹਿ ਜਾਂਦੇ ਹਨ।

**-ਗੁਰਬਚਨ ਸਿੰਘ ਭੁੱਲਰ,**
**ਮੋਬਾ: 918076363058**

## ਜੱਗ ਤੇ ਸੋਹਣਾ ਅਵਤਾਰ ਨਾਨਕ

ਕੱਤਕ ਦੀ ਪੂਰਨਮਾਸੀ ਨੂੰ ਆਇਆ,
ਜੱਗ ਤੇ ਸੋਹਣਾ ਅਵਤਾਰ ਨਾਨਕ।
ਪਿਤਾ ਕਾਲੂ ਮਾਂ ਤ੍ਰਿਪਤਾ ਦਾ ਲਾਲ ਬਣ ਕੇ,
ਲਿਆ ਤਲਵੰਡੀ ਦੇ ਵਿੱਚ ਅਵਤਾਰ ਨਾਨਕ।
ਛੱਡੋ ਕੁਰੀਤੀਆਂ ਨੂੰ ਤੇ ਖਾਓ ਵੰਡ ਕੇ ਤੇ,
ਧਰਮ ਬਾਣੀ ਦਾ ਕੀਤਾ ਪ੍ਰਚਾਰ ਨਾਨਕ।
ਨਾ ਅਸਤਰ ਨਾ ਸ਼ਸ਼ਤਰ ਉਸ ਕੋਈ ਚੁਕਿਆ,
ਗਿਆ ਜੱਗ ਤੇ ਮਹਿਕਾਂ ਖਲਾਰ ਨਾਨਕ।
ਕੰਮ ਇਸਦੇ ਸਨ ਬੜੇ ਅਨੋਖੇ,
ਤੇ ਲੰਮੀਆਂ ਇਸਦੀਆਂ ਰਾਹਵਾਂ ਸੀ।
ਸੁੱਤਾ ਵੇਖ ਕੇ ਏਸ ਨੂੰ ਧੁਪ ਵਿੱਚ,
ਕਾਲੇ ਨਾਗ ਪਏ ਕਰਦੇ ਛਾਵਾਂ ਸੀ।
ਘੱਲਿਆ ਪਿਤਾ ਨੇ ਸੀ ਸਕੂਲ ਪੜ੍ਹਣੇ,
ਇਸ ਪਾਂਧੇ ਦੇ ਤਾਈਂ ਪੜ੍ਹਾਇਆ ਸੀ।
ਪਾਂਧਾ ਹੱਥ ਜੋੜ ਆਖੇ ਕਾਲੂ ਜੀ ਨੂੰ,
ਇਹ ਧੁਰੋਂ ਹੀ ਪੜ੍ਹਕੇ ਆਇਆ ਜੀ।
ਭਾਗੋ ਦੀਆਂ ਸ਼ਾਹੀ ਪੂੜੀਆਂ ਚੋਂ,
ਇਸ ਚੋਂਦੀ ਹੋਈ ਰੱਤ ਵਿਖਾਈ ਸੀ।
ਕਿਰਤੀ ਲਾਲੋ ਦੀ ਸੁੱਕੀ ਰੋਟੀ ਚੋਂ,
ਇਸ ਦੁੱਧ ਦੀ ਧਾਰ ਵਗਾਈ ਸੀ।
ਪੱਥਰਾਂ ਚੋਂ ਸੋਮੇ ਫੁਟ ਪਏ ਸੀ,
ਪੰਜੇ ਨਾਲ ਪਹਾੜ ਨੂੰ ਹੋੜਿਆ ਸੀ।

ਮਰਦਾਨੇ ਦੀ ਪਿਆਸ ਬੁਝਾ ਕੇ ਤੇ,
ਹੰਕਾਰ ਵਲੀਕੰਧਾਰੀ ਦਾ ਤੋੜਿਆ ਸੀ।
ਤੇਰਾ ਤੇਰਾ ਕਹਿ ਕੇ ਇਸ ਨੇ,
ਸੱਚ ਦੀ ਤੱਕੜੀ ਤੋਲੀ ਸੀ।
ਕੌੜੇ ਰੀਠੇ ਮਿੱਠੇ ਕਰ ਦਿੱਤੇ,
ਧੰਨ ਗੁਰੂ ਨਾਨਕ ਦੁਨੀਆਂ ਬੋਲੀ ਸੀ।
ਕਲਜੁਗ ਦੀ ਕਾਲੀ ਰਾਤੇ ਉਹ,
ਚੜ੍ਹਿਆ ਇਕ ਰੋਸ਼ਨ ਤਾਰਾ ਸੀ।
ਧੁਰੋਂ ਉਤਰੀ ਉਹਦੀ ਬਾਣੀ ਨੇ,
ਮੋਹਿਆ ਕਲਜੁਗ ਸਾਰਾ ਸੀ।
ਮਿਟਿਆ ਹਨੇਰਾ ਜਗ ਚਾਨਣ ਹੋਆ,
ਜਗਾਵਾਂ ਦੀਵੇ 'ਤੇ ਰੌਣਕ ਸਵਾਈ ਹੋਵੇ।
ਗੁਰੂ ਨਾਨਕ ਦੇਵ ਜੀ ਦੇ ਆਗਮਨ ਦੀ,
'ਮੀਤ' ਜੱਗ ਨੂੰ ਲੱਖ ਲੱਖ ਵਧਾਈ ਹੋਵੇ।

# ਮੇਰੇ ਵੀਰ ਨੂੰ ਚਪੇੜਾਂ ਨਾ ਮਾਰ ਬਾਬਲਾ

ਮੇਰੇ ਵੀਰ ਨੂੰ ਚਪੇੜਾਂ ਨਾ ਮਾਰ ਬਾਬਲਾ,
ਇਹ ਤਾਂ ਜਾਪਦਾ ਹੈ ਰੱਬੀ ਅਵਤਾਰ ਬਾਬਲਾ।
ਸੱਚਾ ਸੌਦਾ ਕਰਕੇ ਵੀਰ ਘਰ ਆਇਆ ਏ।
ਭੁਖੇ ਸਾਧਾਂ ਤਾਈਂ ਅੰਨ ਇਸਨੇ ਛਕਾਇਆ ਏ।
ਦਾਨ ਕਰਕੇ ਹੁੰਦੇ ਇਕ ਤੋਂ ਹਜ਼ਾਰ ਬਾਬਲਾ।
ਲੰਗਰ ਪ੍ਰਥਾ ਦਾ ਕੀਤਾ ਪ੍ਰਚਾਰ ਬਾਬਲਾ।
ਮੇਰੇ ਵੀਰ ਨੂੰ ........
ਕਾਲੇ ਨਾਗਾਂ ਨੇ ਦੇਖ ਇਸਨੂੰ ਪਛਾਣਿਆ।
ਧੁੱਪ ਆਈ ਵੇਖ ਮੁਖ ਤੇ ਫਨ ਤਾਣਿਆ।
ਕੌਤਕ ਵੇਖ ਕੇ ਹੈਰਾਨ ਰਾਏ ਬੁਲਾਰ ਬਾਬਲਾ।
ਮੇਰੇ ਵੀਰ ਨੂੰ ........
ਪਿਤਾ ਕਾਲੂ ਨੇ ਪਾਂਧੇ ਕੋਲ ਪੜ੍ਹਣੇ ਪਾਇਆ ਸੀ।
ਇਕ ਓਂਕਾਰ ਫੱਟੀ 'ਤੇ ਲਿਖ ਕੇ ਵਿਖਾਇਆ ਸੀ।
ਹਰ ਦਮ ਜਪਦਾ ਜਪਾਂਦਾ ਸਤਿ ਕਰਤਾਰ ਬਾਬਲਾ।
ਮੇਰੇ ਵੀਰ ਨੂੰ ........
ਮੇਰਾ ਮੇਰਾ ਛੱਡ ਕੇ ਤੇ ਤੇਰਾ ਤੇਰਾ ਤੋਲੀ ਜਾਵੇ।
ਕੌੜੇ ਰੀਠੇ ਮਿੱਠੇ ਕਰ ਦਏ ਪੱਥਰਾਂ 'ਤੇ ਪੰਜਾ ਲਾਵੇ।
ਵਲੀ ਕੰਧਾਰੀ ਦਾ ਇਸ ਤੋੜਿਆ ਹੰਕਾਰ ਬਾਬਲਾ।
ਮੇਰੇ ਵੀਰ ਨੂੰ ........
ਵਹਿਮਾਂ ਭਰਮਾਂ ਚੋਂ ਸਾਰੀ ਦੁਨੀਆਂ ਨੂੰ ਕੱਢਿਆ।
ਸਭ ਪਾਸੇ ਹੈ ਖ਼ੁਦਾ, ਮੱਕਾ ਘੁਮਾ ਕੇ ਦੱਸਿਆ।
ਨਤ ਮਸਤਕ 'ਮੀਤ' ਨਾਲੇ ਸਾਰਾ ਸੰਸਾਰ ਬਾਬਲਾ।
ਮੇਰੇ ਵੀਰ ਨੂੰ ........................

## ਆਈ ਬਸੰਤ ਪਰ ਕੰਤ ਨਾ ਆਏ

ਆਈ ਬਸੰਤ ਪਰ ਕੰਤ ਨਾ ਆਏ।
ਬਿਨਾ ਕੰਤ ਸਾਨੂੰ ਬਸੰਤ ਕਿੰਝ ਰਿਝਾਏ।
ਆਵਣ ਕਹਿ ਗਏ ਪਰ ਅਜਹੁੰ ਨਾ ਆਏ।
ਬਾਝ ਤੇਰੇ ਪ੍ਰੀਤਮਾ ਬਸੰਤ ਨਾ ਇਹ ਭਾਏ।
ਬਸੰਤ ਰੁੱਤ ਵਿਚ ਆਉਂਦੀ ਖ਼ਿਜ਼ਾ 'ਤੇ ਬਹਾਰ ਹੈ।
ਪੱਤਾ-ਪੱਤਾ ਡਾਲੀ-ਡਾਲੀ ਹੋ ਜਾਂਦੀ ਗੁਲਜ਼ਾਰ ਹੈ।
ਨੈਣ ਸਾਡੇ ਲਭਦੇ ਸਦਾ ਕੌਰ ਜੀ ਦੇ ਜਾਏ।
ਬਾਝ ਤੇਰੇ ਪ੍ਰੀਤਮਾ ਬਸੰਤ ਨਾ ਇਹ ਭਾਏ।
ਪਸ਼ੂ-ਪੰਛੀ ਸਾਰੇ ਖੁਸ਼ ਹੋ ਹੋ ਪਏ ਰੁਮਕਦੇ।
ਫੁਲ ਪੱਤੇ ਫਲ ਡਾਲੀਆਂ ਉਤੇ ਠੁਮਕਦੇ।
ਪਰ ਅਸਾਂ ਨੈਣ ਤੇਰੀਆਂ ਰਾਹਾਂ 'ਤੇ ਵਿਛਾਏ।
ਬਾਝ ਤੇਰੇ ਪ੍ਰੀਤਮਾ ਬਸੰਤ ਨਾ ਇਹ ਭਾਏ।
ਆ ਜਾ ਚੀਨੀ ਵਾਲਿਆ ਵਾਸਤਾ ਈ ਪਿਆਰ ਦਾ।
ਤੇਰਾ ਹੀ ਦੀਦਾਰ ਤਪਦੇ ਹਿਰਦਿਆਂ ਨੂੰ ਠਾਰਦਾ।
ਤੇਰੇ ਬਾਝੋਂ ਕਿਹੜਾ ਠੰਡ ਹਿਰਦੇ ਵਿੱਚ ਪਾਏ।
ਬਾਝ ਤੇਰੇ ਪ੍ਰੀਤਮਾ ਬਸੰਤ ਨਾ ਇਹ ਭਾਏ।

## ਸੰਤ ਖਾਲਸਾ ਫੇਰ ਸਜਾ ਦਿੱਤਾ

ਦੇਸ਼ ਕੌਮ ਲਈ ਆਪਾ ਵਾਰਿਆ ਕਈ ਯੋਧਿਆਂ ਨੇ,
ਮਾਪੇ ਵਾਰ ਕੇ ਅੱਜ ਤੱਕ ਕੋਈ ਦਿਖਾ ਨਹੀਂ ਸਕਿਆ।
ਤਸੀਹੇ ਜ਼ਾਲਮਾਂ ਦੇ ਸਹੇ ਕਈ ਸੂਰਮਿਆਂ ਨੇ,
ਸੀਸ ਪਿਤਾ ਦਾ ਕੋਈ ਕਟਾ ਨਹੀਂ ਸਕਿਆ।
ਸ਼ਸ਼ਤਰ ਫੜ ਕੇ ਆਪ ਤਾਂ ਲੜੇ ਨੇ ਕਈ ਯੋਧੇ,
ਨਿੱਕੇ ਬਾਲਾਂ ਨੂੰ ਸ਼ਸ਼ਤਰ ਕੋਈ ਫੜਾ ਨਹੀਂ ਸਕਿਆ।
ਚਾਰੇ ਪੁੱਤ ਵਾਰ ਕੇ ਤੇ ਆਪਣੀ ਕੌਮ ਉਤੋਂ,
ਫਿਰ ਸ਼ੁਕਰ ਗੁਰਾਂ ਦਾ ਕੋਈ ਮਨਾਅ ਨਹੀਂ ਸਕਿਆ।
ਇਹ ਸਭ ਕੁਝ ਕਰ ਵਿਖਾਇਆ ਗੁਰੂ ਗੋਬਿੰਦ ਜੀ ਨੇ,
ਢੰਗ ਅਜਿਹਾ ਕੁਰਬਾਨੀ ਦਾ ਕੋਈ ਸਿਖਾ ਨਹੀਂ ਸਕਿਆ।
ਰਾਜ ਪਾਟ ਸਭ ਕੌਮ ਤੋਂ ਵਾਰ ਕੇ ਤੇ,
ਸੇਜ ਕੰਡਿਆ ਦੀ ਤੇ ਕੋਈ ਜਾ ਨਹੀਂ ਸਕਿਆ।
ਖੰਡੇ ਬਾਟੇ ਚੋਂ ਪਿਆ ਕੇ ਘੁਟ ਅੰਮ੍ਰਿਤ,
ਸਵਾ ਲੱਖ ਨਾਲ ਕੋਈ ਇਕ ਲੜਾ ਨਹੀਂ ਸਕਿਆ।
ਵੀਰ ਸੂਰਮੇ ਗੁਰੂ ਦਸ਼ਮੇਸ਼ ਜਗਤ ਪਿਤਾ ਬਾਝੋਂ,
ਚਿੜੀਆਂ ਪਾਸੋਂ ਕੋਈ ਬਾਜ ਲੜਾ ਨਹੀਂ ਸਕਿਆ।
ਬਾਅਦ ਦਸ਼ਮੇਸ਼ ਫਿਰ ਆ ਗਿਆ ਸਮਾਂ ਮਾੜਾ,
ਸਿੱਖੀ ਕੌਮ ਨੂੰ ਘੁੰਨ ਜਿਹਾ ਖਾਣ ਲੱਗਾ।
ਭੁੱਲ ਗਏ ਸਿੱਖ ਦਸ਼ਮੇਸ਼ ਦੇ ਪੂਰਨਿਆਂ ਨੂੰ,
ਨਸ਼ਿਆਂ ਵਾਲੜਾ ਰੋਗ ਵਧਦਾ ਜਾਣ ਲੱਗਾ।
ਫੇਰ ਆ ਗਏ ਸਤਿਗੁਰੂ ਰਾਮ ਸਿੰਘ ਜੀ,
ਜਿਨ੍ਹਾਂ ਡੁਬਦੀ ਹੋਈ ਸਿੱਖੀ ਬਚਾਅ ਲੀਤੀ।

ਹੱਥੋਂ ਛੁਡਾ ਕੇ ਮੋਯ ਦੇ ਠੂਠਿਆਂ ਨੂੰ,
ਸੱਚ ਸੁੱਚ ਦੀ ਮਾਲਾ ਫੜਾ ਦਿੱਤੀ।
ਮੁੜ ਅੰਮ੍ਰਿਤ ਛਕਾਇਆ ਆਪਣੇ ਪਿਆਰਿਆਂ ਨੂੰ,
ਸੰਤ ਖਾਲਸਾ ਫੇਰ ਉਹਨਾਂ ਸਜਾ ਦਿੱਤਾ।
ਜੇਹੜੇ ਭੁੱਲ ਗਏ ਸੀ ਗੁਰੂ ਗੋਬਿੰਦ ਜੀ ਨੂੰ,
ਸੰਤ ਖਾਲਸੇ ਦੇ ਮੁੜ ਲੜ ਲਾ ਦਿਤਾ।
ਦਸ਼ਮੇਸ਼ ਪਿਤਾ ਨੇ ਨੀਹਾਂ ਜੋ ਰਖੀਆਂ ਸੀ,
ਗੁਰੂ ਰਾਮ ਸਿੰਘ ਸਿਖੀ ਮਹਿਲ ਉਸਾਰ ਦਿੱਤੇ।
ਬਿਸ਼ਨ ਸਿੰਘ ਵਰਿਆਮ ਸਿੰਘ ਜਿਹੇ ਕਈ ਸੂਰੇ,
ਭਾਰਤ ਮਾਂ ਤੋਂ 'ਮੀਤ' ਉਹਨਾਂ ਵਾਰ ਦਿੱਤੇ।

## ਗੰਢ ਐਸੀ ਕੋਈ ਪੀਡੀ ਮਾਰ ਦੇਵੋ

ਚੀਨੀ ਵਾਲਿਆ ਜਗਤ ਦੇ ਵਾਲੀਆ ਵੇ,
ਆ ਕੇ ਇਕ ਵਾਰੀ ਵੇਖ ਹਾਲ ਮੇਰਾ।
ਦਿਲ ਆਪਣੇ ਦੀਆਂ ਮੈਂ ਦੱਸਾਂ ਕਿਸਨੂੰ,
ਰੋ ਰੋ ਹੋਇਆ ਏ ਹਾਲ ਬੇਹਾਲ ਮੇਰਾ।
ਮੇਰੀ ਅਰਜ ਏ ਹੱਥ ਬੰਨ੍ਹ ਤੇਰੇ ਅੱਗੇ,
ਐਸੀ ਕਿਸੇ ਨੂੰ ਕੋਈ ਸਜਾ ਨਾ ਦਈਂ।
ਗੁਨਾਹ-ਗਾਰ ਹੋਵੇ ਭਾਵੇਂ ਕਿੰਨਾ ਵੱਡਾ,
ਚਰਨਾਂ ਆਪਣਿਆਂ ਤੋਂ ਦੂਰ ਹਟਾ ਨਾ ਦਈਂ।
ਬਖਸ਼ਣਹਾਰ ਤੂੰ ਬਖਸ਼ਸ਼ਾਂ ਦਾ ਹੈਂ ਦਾਤਾ,
ਸਾਡੇ ਸਿਰ 'ਤੇ ਮੇਹਰਾਂ ਦਾ ਹੱਥ ਰੱਖਦੇ।
ਅਉਗਣ ਬਖਸ਼ ਸਾਡੇ ਗਲ ਲਾ ਸਾਨੂੰ,
ਸਾਡੇ ਗੁਨਾਹਾਂ ਵਾਲਾ ਪਤਰਾ ਵੱਖ ਰੱਖਦੇ।
ਨਾਮਸਿਮਰਨ ਭਗਤੀ ਦੀ ਦਾਤ ਦੇਕੇ,
ਮੇਰੇ ਜੀਵਨ ਦੇ ਤਾਈਂ ਸਵਾਰ ਦੇਵੋ।
ਮੇਰਾ ਸਿਦਕ ਭਰੋਸਾ ਨਾ ਕਦੀ ਟੁੱਟੇ,
ਗੰਢ ਐਸੀ ਕੋਈ ਪੀਡੀ ਮਾਰ ਦੇਵੋ।

# ਪ੍ਰਗਟੇ ਗੁਰੂ ਰਾਮ ਸਿੰਘ

ਰਾਈਆਂ ਪਿੰਡ ਵਿੱਚ ਪ੍ਰਗਟੇ ਗੁਰੂ ਰਾਮ ਸਿੰਘ,
ਪ੍ਰਕਿਰਤੀ ਨੇ ਅੰਬਰਾਂ ਤੋਂ ਫੁੱਲ ਬਰਸਾਏ ਨੇ।
ਸਦਾ ਕੌਰ ਮਾਤਾ ਜੀ ਦੀ ਕੁਖ ਨੂੰ ਹੈ ਭਾਗ ਲੱਗਾ,
ਜੱਸਾ ਸਿੰਘ ਪਿਤਾ ਅੱਜ ਫੂਲੇ ਨਾ ਸਮਾਏ ਨੇ।
ਕੌਤਕ ਜਦੋਂ ਦੱਸਦੀ ਏ ਸਭਨਾਂ ਨੂੰ ਆਨ ਦਾਈ,
ਦੂਰੋਂ ਦੂਰੋਂ ਲੋਕੀਂ ਸੁਣ ਦਰਸ਼ਨਾਂ ਨੂੰ ਆਏ ਨੇ।
ਚੇਹਰੇ ਉਤੇ ਤੇਜ ਤੇ ਨੂਰਾਨੀ ਰੂਪ ਤੱਕ ਕੇ ਤੇ,
ਨਰ ਨਾਰੀ ਸਭਨਾਂ ਨੇ ਸੀਸ ਨਿਵਾਏ ਨੇ।
ਬਾਹਰਵਾਂ ਬਪ ਅੱਜ ਆਇਆ ਏ ਜਹਾਨ ਵਿੱਚ,
ਕਰਨ ਲਈ ਅਗਵਾਨੀ ਬਸੰਤ ਰਾਣੀ ਆਈ ਏ।
ਫੁੱਲ ਬੂਟਿਆਂ ਵੀ ਪਾਏ ਕੱਪੜੇ ਨਵੇਂ ਨਕੋਰ,
ਧਰਤੀ ਵੀ ਪਹਿਣ ਕੇ ਬਸੰਤੀ ਸਾੜੀ ਆਈ ਏ।
ਰੰਗ ਬਿਰੰਗੇ ਫੁੱਲ ਟਹਿਕੇ ਨੇ ਬਾਗਾਂ ਵਿੱਚ,
ਭੰਵਰੇ ਨੇ ਅੱਜ ਸੋਹਣੀ ਰੁਨ ਝੁਨ ਲਾਈ ਏ।
ਨਾਮਧਾਰੀ ਪੰਥ ਦਾ ਜਨਮ ਦਾਤਾ ਆਇਆ ਏ,
ਸਾਰੇ ਸੰਸਾਰ ਨੂੰ ਵਧਾਈ ਏ ਵਧਾਈ ਏ।
ਜੂਠ ਅਤੇ ਝੂਠ ਦੋਵੇਂ ਜੱਗ ਉਤੋਂ ਮੁਕ ਜਾਵਨ,
ਏਹਦੇ ਲਈ ਪਾਤਸ਼ਾਹ ਜੀ ਕਮਰਕੱਸੇ ਲਾਏ ਨੇ।
ਸੱਚ ਸੁੱਚ ਸੋਧ ਧਰਮ ਵਾਲੀ ਮਰਿਆਦਾ ਲੈ ਕੇ,
ਸਤਿਗੁਰੂ ਰਾਮ ਸਿੰਘ ਧਰਤੀ ਤੇ ਆਏ ਨੇ।
ਸਮਤਾ ਦਾ ਹੱਕ ਦਿੱਤਾ ਮਾਵਾਂ ਧੀਆਂ ਭੈਣਾਂ ਤਾਈਂ,
ਇਸਤਰੀ ਜਾਤੀ ਤੇ ਕਰਨ ਉਪਕਾਰ ਆਏ ਨੇ।

ਕਲਜੁਗ ਵਿੱਚ ਸਤਿਜੁਗ ਵਰਤਾਣ ਖਾਤਰ,
ਹੱਥ ਵਿੱਚ ਮਾਲਾ ਲੈ ਕੇ ਚੀਨੀ ਵਾਲੇ ਆਏ ਨੇ।
ਅੰਮ੍ਰਿਤ ਵੇਲੇ ਉਠ ਕੇ ਕੇਸੀ ਇਸ਼ਨਾਨ ਕਰੋ,
ਨਾਮ ਜਪਣ ਵਾਲੀ ਮਰਿਆਦਾ ਸਮਝਾਏ ਨੇ।
ਖੰਡੇ ਬਾਟੇ ਦਾ ਅੰਮ੍ਰਿਤ ਪਿਆਕੇ ਮੁੜ ਖਾਲਸੇ ਨੂੰ,
ਮਾਸ ਤੇ ਸ਼ਰਾਬ ਸਿੱਖਾਂ ਕੋਲੋਂ ਛੁਡਵਾਏ ਨੇ।
ਤੇਜ ਪ੍ਰਤਾਪ ਤੱਕ ਸਤਿਗੁਰੂ ਰਾਮ ਸਿੰਘ ਦਾ,
ਅੰਗਰੇਜ਼ ਸਰਕਾਰ ਦੇ ਪੈਰ ਲੜਖੜਾਏ ਨੇ।
ਆਖਦੇ ਨੇ ਫੜ ਕੇ ਤੇ ਭੇਜੋ ਰੰਗੂਨ ਇਹਨੂੰ,
ਹਿੰਦ ਵਿੱਚ ਇਹ ਤਾਂ ਇਨਕਲਾਬ ਲੈ ਆਏ ਨੇ।
108 ਗੋਲਿਆਂ ਦੀ ਤੋਪ ਲੈ ਕੇ ਸਤਿਗੁਰੂ ਜੀ,
ਗੋਰਿਆਂ ਦੀ ਫੌਜ ਨੂੰ ਭੜਥੂ ਐਸੇ ਪਾਏ ਨੇ।
ਪਹੁੰਚ ਕੇ ਇੰਗਲੈਂਡ ਵੀ ਉਹ ਪਿੱਛੇ ਪਿੱਛੇ ਵੇਖਦਾ ਹੈ,
ਕਿਤੇ ਗੁਰੂ ਰਾਮ ਸਿੰਘ ਪਿੱਛੇ ਤੇ ਨਹੀਂ ਆਏ ਨੇ।
ਗੋਰੇ ਤਾਂ ਦੇਸ਼ ਵਿਚੋਂ ਭੱਜ ਗਏ ਪਾਤਸ਼ਾਹ ਜੀ,
ਦਰਸ ਦੇਵੋ ਕੂਕਿਆਂ ਤਾਈਂ ਦਰਸ ਦੇ ਤਿਹਾਏ ਨੇ।
ਆਈ ਏ ਬਸੰਤ ਹੁਣ ਤੁਸੀਂ ਵੀ ਆ ਜਾਓ ਦਾਤਾ,
ਰਾਹਾਂ ਵਿੱਚ ਤੇਰੀ ਅਸਾਂ ਨੈਣ ਵਿਛਾਏ ਨੇ।
'ਮੀਤ' ਨੈਣ ਸਾਡੇ ਤੇਰੇ ਦਰਸ ਦੇ ਤਿਹਾਏ ਨੇ।

# ਆਈ ਬਸੰਤ ਕਰਨ ਧਰਤੀ ਦਾ ਸ਼ਿੰਗਾਰ

ਜਿਵੇਂ ਖਿੜੇ ਬਾਲ ਕੋਈ ਸਾਹਵੇਂ ਵੇਖ ਮਾਪੇ।
ਧਰਤ ਰਾਣੀ ਵੀ ਮੈਨੂੰ ਇਉਂ ਹੀ ਖਿੜੀ ਜਾਪੇ।
ਪੀਆ ਕਿਸੇ ਨਾਰ ਦਾ ਜਦੋਂ ਘਰ ਆਵੇ।
ਖੁਸ਼ੀ ਵਿੱਚ ਨਾਰ ਉਹ ਫੁੱਲੀ ਨਾ ਸਮਾਵੇ।
ਪੀਆ ਦੀ ਸੋਹ ਸੁਣ ਹੋਈ ਧਰਤੀ ਤਿਆਰ।
ਆਈ ਬਸੰਤ ਕਰਨ ਧਰਤੀ ਦਾ ਸਿੰਗਾਰ।
ਖਿੜੇ ਫੁੱਲ ਬੂਟੇ ਚਹਿਕੇ ਪਸ਼ੂ ਪੰਛੀ ਸਾਰੇ।
ਸਿੱਖ ਕੌਮ ਨੇ ਲਏ ਫੇਰ ਖੁਸ਼ੀ ਦੇ ਹੁਲਾਰੇ।
ਹੋਈ ਧਰਤੀ ਸੁਹਾਗਣ ਕਰਕੇ ਫੁੱਲਾਂ ਦਾ ਸ਼ਿੰਗਾਰ।
ਫੁਲੀ ਨਾ ਸਮਾਏ ਕਰਕੇ ਸੰਗਤ ਦਾ ਦਿਦਾਰ।
ਗਊ ਤੇ ਗਰੀਬ ਰਲ ਖੁਸ਼ੀਆਂ ਮਨਾਈਆਂ ਨੇ।
ਦੇਂਦੇ ਪਏ ਸਾਰੇ ਇਕ ਦੂਜੇ ਨੂੰ ਵਧਾਈਆਂ ਨੇ।

## ਛੇਤੀ ਛੇਤੀ ਆਓ ਸਤਿਗੁਰੂ

ਛੇਤੀ ਛੇਤੀ ਆਓ ਸਤਿਗੁਰੂ ਲਾਈਆਂ ਕਾਹਨੂੰ ਦੇਰੀਆਂ।
ਤੱਕ ਤੱਕ ਰਾਹ ਤੇਰਾ ਅੱਖਾਂ ਥੱਕ ਗਈਆਂ ਮੇਰੀਆਂ।
ਚੀਨੀ ਵਾਲੇ ਸਤਿਗੁਰੂ ਤੁਸਾਂ ਆਉਣਾ ਏ ਜਰੂਰ ਜੀ।
ਨਿੰਦਕਾਂ ਅਤੇ ਬੇਮੁਖਾਂ ਦਾ ਤੋੜਣ ਲਈ ਗ਼ਰੂਰ ਜੀ।
ਵਾਇਦਾ ਕਰਕੇ ਸਜਨ ਕਿਉਂਨਾ ਪਾਈਆਂ ਤੁਸਾਂ ਫੇਰੀਆਂ।
ਛੇਤੀ ਛੇਤੀ ਆਓ ...........
ਚਿਰਾਂ ਤੋਂ ਆਸ ਲਾਈ ਦਾਤਾ ਕਦੋਂ ਆਓਗੇ।
ਆ ਕੇ ਮੇਰੇ ਮਨ ਦੀ ਤਪਸ਼ ਬੁਝਾਓਗੇ।
ਸਾਰਾ ਜੱਗ ਛੱਡ ਰਾਹਾਂ ਮੱਲੀਆਂ ਨੇ ਤੇਰੀਆਂ।
ਛੇਤੀ ਛੇਤੀ ਆਓ ...........
ਗਊ ਤੇ ਗਰੀਬ ਦੀ ਸੁਣ ਲਓ ਪੁਕਾਰ ਜੀ।
ਧਰਤੀ ਮਾਂ ਵੀ ਪਈ ਰੋਂਦੀ ਜਾਰੋ ਜਾਰ ਜੀ।
ਪਾਪ ਤੇ ਜ਼ੁਲਮ ਦੀਆਂ ਝੁੱਲੀਆਂ ਹਨੇਰੀਆਂ।
ਛੇਤੀ ਛੇਤੀ ਆਓ ...........
ਚੀਨੀ ਤੇ ਸਵਾਰ ਹੋ ਕੇ ਛੇਤੀ ਛੇਤੀ ਆਓ ਜੀ।
ਆਪਣਿਆਂ ਸੇਵਕਾਂ ਦੀ ਆਸ ਪੁਜਾਓ ਜੀ।
ਆਜਾ ਪੁੰਨਿਆਂ ਦੇ ਚੰਨ ਸਾਡੀਆਂ ਰਾਤਾਂ ਹਨੇਰੀਆਂ।
ਛੇਤੀ ਛੇਤੀ ਆਓ ...........

# ਮੇਰੇ ਸਤਿਗੁਰੂ ਚੀਨੀ ਵਾਲਿਆ

ਹੁਣ ਪਰਤ ਮੇਰੇ ਵੱਲ ਤੱਕ ਵੇ,
ਮੇਰੇ ਸਤਿਗੁਰੂ ਚੀਨੀ ਵਾਲਿਆ।
ਰੋਗ ਬਿਮਾਰਾ ਦੇ ਕਟ ਵੇ,
ਮੇਰੇ ਸਤਿਗੁਰੂ...............
ਇਕ ਹੱਥ ਗੜਵਾ, ਦੂਜੇ ਹੱਥ 'ਚ ਮਾਲਾ,
ਅਤੇ ਚੀਨੀ ਦੀ ਅਸਵਾਰੀ,
ਮੇਰੇ ਮਨ ਮੰਦਿਰ ਵਿੱਚ ਵਸ ਵੇ,
ਮੇਰੇ ਸਤਿਗੁਰੂ...............
ਮੈਨੂੰ ਲੋਕੀ ਤਾਅਨੇ ਮਾਰਨ,
ਤਾਅਨੇ ਮਾਰਨ ਮੂਲ ਨਾ ਹਾਰਨ,
ਦੂਰ ਖਲੋ ਕੇ ਨਾ ਹੱਸ ਵੇ,
ਮੇਰੇ ਸਤਿਗੁਰੂ...............
ਵਸ ਚਲਦਾ ਤੇ ਜਾਣ ਨਾ ਦੇਂਦੀ,
ਗਲ ਪੱਲਾ ਪਾ ਕੇ ਅਰਜ ਕਰੇਂਦੀ,
ਪਰਦੇਸ ਜਾ ਕੇ ਨਾ ਵਸ ਵੇ,
ਮੇਰੇ ਸਤਿਗੁਰੂ...............
ਤੇਰੇ ਜਿਹਾ ਮੈਨੂੰ ਹੋਰ ਨਾ ਕੋਈ,
ਵਿੱਚ ਜਹਾਨ ਦੇ ਲੱਭਦਾ,
ਮੈਨੂੰ ਵਿਚ ਚਰਨਾਂ ਦੇ ਰੱਖ ਵੇ,
ਮੇਰੇ ਸਤਿਗੁਰੂ...............

## ਤੇਰੀਆਂ ਉਡੀਕਾਂ

ਦਿਨ ਮਹੀਨੇ ਸਾਲ ਫੇਰ ਸਦੀ ਲੰਘ ਗਈ,
ਦੂਜੀ ਸਦੀ ਵੀ ਹੁਣ ਕੰਢੇ ਮੁਕਣ ਦੇ ਹੈ।
ਤੇਰੀਆਂ ਉਡੀਕਾਂ ਵਿੱਚ ਬਚਪਨ ਤੇ ਜਵਾਨੀ ਗਈ,
ਆਇਆ ਬੁਢਾਪਾ ਤੇ ਜੀਵਨ ਹੁਣ ਛੁਪਣ ਤੇ ਹੈ।
ਲੋਕੀਂ ਕਹਿੰਦੇ ਛੇਤੀ ਪਰਲੈ ਆ ਜਾਣੀ ਏ
ਇਹ ਸ੍ਰਿਸਟੀ ਵੀ ਜਾਪਦੈ ਮੁਕਣ ਤੇ ਹੈ।
ਕਦ ਆਵੇਂਗਾ ਦੱਸ ਇਕ ਵਾਰ ਪ੍ਰੀਤਮ,
ਘੜੀ ਸਵਾਸਾਂ ਵਾਲੀ ਵੀ ਹੁਣ ਰੁਕਣ ਤੇ ਹੈ।
ਰੱਬ ਭਾਵਨਾ ਹੈ ਸ਼ਰਧਾ ਭਰੇ ਮਨ ਦੀ,
ਜੇਹੜਾ ਹਿਰਦੇ ਦੇ ਅੰਦਰ ਹੀ ਵਸਦਾ ਹੈ।
ਪੱਥਰਾਂ ਵਿਚੋਂ ਜੇਹੜਾ ਦਰਸ ਦਿਖਾਵੇ,
ਧੰਨੇ ਦੇ ਮੂੰਹ ’ਤੇ ਵੀ ਉਹੋ ਹੀ ਦਿੱਸਦਾ ਹੈ।
ਰੱਬ ਭਾਵਨਾ ਹੈ ਮੀਰਾ ਦੇ ਪ੍ਰੇਮ ਵਾਲੀ,
ਜੇਹੜੀ ਜ਼ਹਿਰ ਨੂੰ ਅੰਮ੍ਰਿਤ ਬਣਾ ਦੇਂਦੀ।
ਨਾਗ ਨਾਰਾਇਣ ਰੂਪ ਵਿੱਚ ਨਜ਼ਰ ਆਉਂਦਾ,
ਵੀਣਾ ਪ੍ਰੇਮ ਦੀਆਂ ਸੁਰਾਂ ਵਿੱਚ ਬਦਲ ਜਾਂਦੀ।

## ਆਇਆ ਨਾਮ ਦਾ ਵਣਜਾਰਾ

ਰਾਈਆਂ ਪਿੰਡ ਵਿੱਚ ਆਇਆ ਨਾਮ ਦਾ ਵਣਜਾਰਾ।
ਅਮਨ ਏਕਤਾ ਧਰਮ ਦਾ ਉਸ ਉਚੀ ਲਾਇਆ ਨ੍ਹਾਰਾ।
ਈਰਖਾ ਦਵੈਸ਼ ਦੀ ਸੀ ਪਈ ਡਾਢੀ ਅੱਗ ਬਲਦੀ।
ਨਾਮ ਦਾ ਛੱਟਾ ਪਾਉਂਦਾ ਵੇਖੋ ਦੁਖੀਆਂ ਦਾ ਦਰਦੀ।
ਜੁਗਤ ਨਾਮ ਦੀ ਸਿਖਾ ਕੇ ਕਟੇ ਨ੍ਹੇਰ ਦਾ ਪਸਾਰਾ।
ਰਾਈਆਂ ਪਿੰਡ .............
ਸਿੱਖੀ ਵਾਲੀ ਪੌਦ ਮੁੜ ਲਾਈ ਗੁਰੂ ਰਾਮ ਸਿੰਘ।
ਚੌਂ ਅੱਖਰੇ ਨਾਮ ਦੀ ਘੁਟੀ ਪਿਆਈ ਗੁਰੂ ਰਾਮ ਸਿੰਘ।
ਕੂਕੇ ਮਸਤਾਨੇ ਸਾਨੂੰ ਕਹਿੰਦਾ ਜੱਗ ਸਾਰਾ।
ਰਾਈਆਂ ਪਿੰਡ .............
ਹੱਥ ਉਹਦੇ ਗੜਵਾ ਤੇ ਗਲ ਵਿੱਚ ਮਾਲਾ ਏ।
ਸਰੂ ਜਿਹਾ ਕੱਦ ਇਹਨੂੰ ਕਹਿੰਦੇ ਚੀਨੀ ਵਾਲਾ ਏ।
ਦੇਵਤਿਆਂ ਵਾਲਾ ਵੇਸ ਸੀਸ ਚਿੱਟਾ ਦਸਤਾਰਾ।
ਰਾਈਆਂ ਪਿੰਡ .............
ਸਮੁੰਦਰਾਂ ਦੇ ਸੀਨਿਆਂ ਨੂੰ ਚੀਰਕੇ ਹੈ ਲੰਘਦਾ।
ਅਚੰਬੇ ਨਾਲ ਗੋਰਾ ਬਿਟ ਬਿਟ ਤਕਦਾ।
ਮਾਨਸ ਹੈ ਇਹ ਜਾਂ ਕੋਈ ਹੈ ਅਲੋਕਾਰਾ।
ਰਾਈਆਂ ਪਿੰਡ .............
ਗੁਰੂ ਦਸ਼ਮੇਸ਼ ਵਾਲੀ ਸਿੱਖੀ ਲੋਕੀ ਭੁੱਲ ਗਏ ਸੀ।
ਮਾਸ ਸ਼ਰਾਬ ਦੇ ਪਿਆਲਿਆਂ 'ਚ ਡੁਲ੍ਹ ਗਏ ਸੀ।
ਕੰਨ ਵਿੱਚ ਫੂਕ ਮਾਰ 'ਮੀਤ' ਖੋਲ੍ਹੇ ਦਸਵਾਂ ਦੁਆਰਾ।
ਰਾਈਆਂ ਪਿੰਡ .............

# ਜ਼ੁਲਮ ਤੇ ਜ਼ਾਲਮ ਦੋਵੇਂ ਹਾਰੇ

ਭੈਣੀ ਲਾਗੇ ਪਿੰਡ ਇਕ ਵਸਦਾ, ਰਾਈਆਂ ਵੀ ਨੇ ਕਹਿੰਦੇ।
ਗੁਰਸਿੱਖ ਪਰਉਪਕਾਰੀ ਇਥੇ, ਜੱਸਾ ਸਿੰਘ ਜੀ ਰਹਿੰਦੇ।
ਜੱਸਾ ਸਿੰਘ ਸਦਾ ਕੌਰ ਘਰ, ਪ੍ਰਗਟਿਆ ਬਾਲ ਅਲੌਕਿਕ।
ਰਹਿਮਤੋ ਦਾਈ ਨੇ ਅੱਜ ਤੱਕਿਆ ਅਜਬ ਹੀ ਇਥੇ ਕੌਤਕ।
ਚਾਰੇ ਪਾਸੇ ਚਾਨਣ ਦਿਸਦਾ, ਰੱਬੀ ਨੂਰ ਹੈ ਅੱਜ ਆਇਆ।
ਦਿਨ ਬਸੰਤ ਦੇ ਸੋਹਣਾ ਸਤਿਗੁਰੂ, ਜੱਗ ਰੁਸ਼ਨਾਵਣ ਆਇਆ।
ਸਾਰੇ ਪਾਸਿਓਂ ਮਿਲਣ ਵਧਾਈਆਂ, ਮਾਤਾ ਪਈ ਸਦਕੜੇ ਜਾਵੇ।
ਰੁਮਕ ਉਠੀ ਪ੍ਰਕ੍ਰਿਤੀ ਸਾਰੀ ਭੌਰਾ ਮਸਤੀ ਵਿੱਚ ਗਾਵੇ।
ਫੌਜ ਵਿੱਚ ਹੋ ਕੇ ਤੇ ਭਰਤੀ, ਉਥੇ ਵੀ ਕੌਤਕ ਦਿਖਾਂਦੇ।
ਭਗਤਾਂ ਵਾਲੀ ਫੌਜ ਬਣਾ ਕੇ, ਨਾਮ ਜਪਦੇ ਅਤੇ ਜਪਾਂਦੇ।
ਗੁਰੂ ਗੋਬਿੰਦ ਸਿੰਘ ਦੀ ਸਿੱਖੀ ਨੂੰ ਮੁੜ ਜੀਵੰਤ ਕਰਾਇਆ।
ਮੁਰਦਾ ਹੋਈ ਕੌਮ ਨੂੰ ਮੁੜ, ਬਾਟੇ ਦਾ ਅੰਮ੍ਰਿਤ ਪਿਆਇਆ।
ਰਾਇ ਸਿੰਘ ਨੂੰ ਭੇਜ ਹਜ਼ੂਰ ਸਾਹਿਬ, ਮਰਿਆਦਾ ਸੀ ਮੰਗਵਾਈ।
ਘਨੇ ਜੰਗਲ ਵਿੱਚ ਪ੍ਰਗਟ ਹੋ, ਰਾਇ ਸਿੰਘ ਦੀ ਜਾਨ ਬਚਾਈ।
ਦੇਸ਼ ਆਜ਼ਾਦੀ ਲਈ ਸਤਿਗੁਰੂ ਜੀ, ਅਮਨ ਦਾ ਨਾਹਰਾ ਲਾਇਆ।
ਦਸ ਸਾਲਾਂ ਵਿਚ ਸਤਿਗੁਰੂ ਜੀ ਦਸ ਲੱਖ ਸੀ ਸਿੱਖ ਸਜਾਇਆ।
ਕੇਸੀ ਇਸ਼ਨਾਨ ਕਰ ਅੰਮ੍ਰਿਤ ਵੇਲੇ, ਬੰਦਗੀ ਕਰਦੇ ਨਰ-ਨਾਰੀ।
108 ਮਣਕਿਆਂ ਦੀ ਮਾਲਾ ਜਪਾ, ਉਹਨਾਂ ਕੁਲ ਸ੍ਰਿਸਟੀ ਤਾਰੀ।
ਬਾਲ ਵਿਆਹ, ਦਾਜ ਦਾ ਵਿਰੋਧ ਕਰ, ਇਸਤਰੀਆਂ ਤੇ ਕਰਮ ਕਮਾਇਆ।
ਮਾਈਆਂ ਨੂੰ ਅੰਮ੍ਰਿਤ ਛਕਾ ਕੇ, ਮਰਦਾਂ ਵਾਲਾ ਦਰਜਾ ਦੁਆਇਆ।
ਨੀਲਾ ਕਾਲਾ ਨਾ ਪਹਿਨਣਾ ਚਿੱਟਾ ਬਾਣਾ ਸੰਤਾਂ ਵਾਲਾ ਪਾਉ।
ਚਿੱਟਾ ਰੰਗ ਅਮਨ ਦਾ ਹੁੰਦਾ, ਹਿਰਦੇ ਸੁੱਖ ਸ਼ਾਂਤੀ ਵਸਾਓ।

ਪੈ ਗਿਆ ਸਾੜਾ ਅੰਗਰੇਜ਼ ਨੂੰ, ਮਹਿਮਾ ਗੁਰੂ ਰਾਮ ਸਿੰਘ ਦੀ ਭਾਰੀ,
ਫੜ ਸਤਿਗੁਰੂ ਨੂੰ ਗੋਰੇ ਕਰ ਲਈ, ਪ੍ਰਦੇਸ਼ ਭੇਜਣ ਦੀ ਤਿਆਰੀ।
ਹੱਸਕੇ ਕਿਹਾ ਸਤਿਗੁਰ ਜੀ ਰਾਮ ਸਿੰਘ ਘਰ-ਘਰ ਪੈਦਾ ਕਰ ਜਾਂਗਾ,
ਦੇਸ ਤੋਂ ਬਾਹਰ ਕੱਢਣ ਗੇ ਤੁਹਾਨੂੰ ਸਪਰਿਟ ਐਸੀ ਭਰ ਜਾਂ ਗਾ।
ਆਜ਼ਾਦੀ ਦਾ ਜੋ ਪੌਦਾ ਲਾਇਆ, ਆਇਆ ਫਿਰ ਉਸ 'ਤੇ ਬੂਰ,
ਹਿੰਦੁਸਤਾਨ ਆਜ਼ਾਦ ਕਰਵਾਕੇ, ਅੰਗਰੇਜ਼ ਭੇਜੇ ਦੇਸ ਤੋਂ ਦੂਰ।
ਜ਼ੁਲਮ ਤੇ ਜ਼ਾਲਮ ਦੋਵੇਂ ਹਾਰੇ, ਸੱਚ ਧਰਮ ਦੀ ਹੋਈ ਜੀਤ,
ਅੱਜ ਦੇ ਸ਼ੁੱਭ ਦਿਹਾੜੇ ਉਤੇ, ਦੇਵੇ ਜੱਗ ਨੂੰ ਵਧਾਈ 'ਮੀਤ'।

## ਚਮਨ ਆਪਣਾ ਆਣ ਗੁਲਜ਼ਾਰ ਕਰ ਦੇ

ਦੇਵਾਂ ਸੁਨੇਹਾ ਮੈਂ ਅੱਜ ਬਸੰਤ ਤਾਈਂ,
ਅੜੀਏ ਸਾਡੇ ਤੇ ਪਰ ਉਪਕਾਰ ਕਰਦੇ।
ਆਖੀਂ ਮਾਹੀ ਨੂੰ ਘਰ ਨੂੰ ਆ ਛੇਤੀ,
ਚਮਨ ਆਪਣਾ ਆਣ ਗੁਲਜ਼ਾਰ ਕਰ ਦੇ।
ਨਾਮਧਾਰੀ ਬਾਗ ਦੇ ਸੋਹਣੇ ਮਾਲੀਆ ਵੇ,
ਪਤਝੜ ਮੁਕਾ ਤੇ ਬਾਗੀਂ ਬਹਾਰ ਭਰ ਦੇ।
ਮਉਲੀ ਧਰਤੀ ਮਉਲਿਆ ਆਕਾਸ਼ ਹੈ ਅੱਜ,
ਦਰਸ਼ਨ ਦੇ ਕੇ ਚਮਨ ਗੁਲਜ਼ਾਰ ਕਰ ਦੇ।
ਫੱਬਦੀ ਰੁੱਤ ਬਸੰਤ ਦੀ ਨਾਲ ਤੇਰੇ,
ਆਕੇ ਇਸ ਵਿੱਚ ਹੋਰ ਨਿਖ਼ਾਰ ਭਰ ਦੇ।
ਕੂਕੇ ਵਿੱਚ ਜੁਦਾਈ ਦੇ ਤੜਫਦੇ ਨੇ,
ਤਪਦੇ ਹਿਰਦਿਆਂ ਨੂੰ ਠੰਡਾ ਠਾਰ ਕਰ ਦੇ।
ਰਾਗੀਆਂ ਸਾਜ ਛੇੜੇ ਮੋਰਾਂ ਖੰਭ ਖੋਲ੍ਹੇ,
ਸਾਡੇ ਗੀਤਾਂ 'ਚ ਸੋਹਣੀ ਗੁੰਜਾਰ ਭਰਦੇ।
ਖਿੜਿਆ ਰੰਗ ਬਸੰਤੀ ਟਹਿਕੇ ਫੁਲ ਸੋਹਣੇ,
ਮੁੜ ਆ ਕੇ ਬਾਗੀਂ ਬਹਾਰ ਭਰ ਦੇ।
ਹਿੰਦੁਸਤਾਨ ਦੀ ਧਰਤੀ ਪਈ ਉਡੀਕਦੀ ਏ,
ਆਕੇ ਗਊਆਂ ਦਾ ਫੇਰ ਸਤਿਕਾਰ ਕਰ ਦੇ।
ਕਿਸੇ ਗੋਰੇ ਦਾ ਨਹੀਂ ਹੁਣ ਖੌਫ਼ ਸਾਨੂੰ,
ਸਾਡੇ ਮਨਾਂ 'ਚ ਆਪਸੀ ਪਿਆਰ ਭਰਦੇ।
ਝੰਡੇ ਅਮਨ ਦੇ ਝੁਲਦੇ ਰਹਿਣ ਜੱਗ 'ਤੇ,
ਸੁੱਖ ਸਮਰਿਧੀਆਂ ਦੀ ਆਣ ਬੌਛਾਰ ਕਰਦੇ।

ਕੰਵਲ ਫੁੱਲ ਜਿਉਂ ਮਨ ਖਿੜ ਜਾਣ ਸਾਡੇ,
ਚਮਨ ਆਪਣਾ ਆਣ ਗੁਲਜ਼ਾਰ ਕਰ ਦੇ।
ਰਾਖਾ ਚਮਨ ਦਾ ਬਹਿ ਗਿਆ ਏ ਚੁੱਪ ਕਰ ਕੇ,
ਬਚਨ ਕਰਨ ਲਈ ਇਹਨੂੰ ਵੀ ਤਿਆਰ ਕਰ ਦੇ।
ਮੰਗਤੀ ਬਣ ਕੇ ਖੜ੍ਹੀ ਹਾਂ ਦਰ ਤੇਰੇ,
ਮੇਰੇ ਕਾਸੇ ਨੂੰ ਨਾਲ ਦੀਦਾਰ ਭਰ ਦੇ।
ਸਾਨੂੰ ਪਤਾ ਹੈ ਤੁਸਾਂ ਆਉਣਾ ਹੈ ਜ਼ਰੂਰ,
ਡਰ ਇਹ ਹੈ ਕਿਧਰੇ ਨਾ ਦੇਰ ਕਰ ਦੇ।
ਆਓ ਫੇਰ ਬਸੰਤ ਹੁਣ ਮਨਾਈਏ ਸਾਰੇ,
ਖਿੱਚਿਆ ਪਿਆਰ ਦਾ ਆ ਜਾਏ ਝੱਬਦੇ।
ਕਿੱਥੇ ਜਾ ਕੇ ਧੂਣੀ ਰਮਾਈ ਹੋਈ ਜੇ,
ਖਤਮ ਸਾਡਾ ਹੁਣ ਤੇ ਇੰਤਜ਼ਾਰ ਕਰ ਦੇ।
ਆ ਕੇ ਵੇਖ ਇਹਨਾਂ ਜੁੜੀਆਂ ਸੰਗਤਾਂ ਨੂੰ,
ਝੋਲੀ ਇਹਨਾਂ ਦੀ ਨਾਲ ਦੀਦਾਰ ਭਰ ਦੇ।
ਹੱਥ ਜੋੜ 'ਮੀਤ' ਅਰਜ ਗੁਜਾਰਦੀ ਏ,
ਦਰਸ਼ਨ ਦੇ ਨਾਲੇ ਭਵ ਤੋਂ ਪਾਰ ਕਰ ਦੇ।
ਚੰਨ ਚਕੋਰ ਵਾਲੀ ਤਾਂਘ ਮੇਰੀ ਪ੍ਰੀਤਮਾ,
ਕਦੋਂ ਆਵੇਂਗਾ ਕੋਈ ਇਕਰਾਰ ਕਰ ਦੇ।
ਆਓ ਮਾਹੀ ਘਰ ਨੂੰ ਆਓ ਛੇਤੀ ਆ ਕੇ,
ਚਮਨ ਆਪਣਾ ਆਣ ਗੁਲਜ਼ਾਰ ਕਰ ਦੇ।

## ਗੁਰੂ ਰਾਮ ਸਿੰਘ ਚੀਨੀ ਅਸਵਾਰ ਦੀ ਗੱਲ

ਉਹਨੂੰ ਤੱਕਿਆ ਤੇ ਨਹੀਂ ਪਰ ਕੰਨੀਂ ਸੁਣਿਆ ਏ,
ਗੁਰੂ ਰਾਮ ਸਿੰਘ ਜੀ ਚੀਨੀ ਅਸਵਾਰ ਦੀ ਗੱਲ।
ਪਰ ਧੁਰ ਅੰਦਰ ਤੱਕ ਮਹਿਸੂਸ ਕੀਤੀ ਏ,
ਉਸ ਸੰਤ ਸਿਪਾਹੀ ਅਸਵਾਰ ਦੀ ਗੱਲ।
ਉਹਨੂੰ ਤੱਕਣ ਨੂੰ ਮੇਰਾ ਜੀਅ ਕਰਦੈ,
ਬਹਿ ਗਈ ਹਾਂ ਉਹਦਾ ਬੂਹਾ ਮੱਲ।
ਟਿਕ-ਟਿਕੀ ਦਰਵਾਜੇ ਉੱਤੇ ਲਾਈ ਹੋਈ ਏ,
ਹੁਣੇ ਆਇਆ ਅੱਜ ਆਉਣਾ ਜਾਂ ਆਵੇਗਾ ਕਲ੍ਹ।
ਉਹਦੇ ਦੀਦ ਲਈ ਅੱਖੀਆਂ ਨੇ ਤਰਸ ਰਹੀਆਂ,
ਖ਼ਬਰੇ ਕਿਧਰੋਂ ਦੀ ਉਹ ਆਵੇਗਾ ਚੱਲ।
ਨਹੀਂ ਜਾਣਦੀ ਸੱਦ ਕੇ ਲਿਆਵਾਂ ਕੀਕਨ,
ਨਹੀਂ ਜਾਣਦੀ ਉਹਨੂੰ ਮਨਾਉਣ ਦਾ ਵੱਲ।
ਪਤਾ ਨਹੀਂ ਉਹ ਮਾਹੀ ਸੁਣਦਾ ਕਿਉਂ ਨਹੀਂ,
ਉਹਦੀ ਉਡੀਕ 'ਚ ਬੀਤਦਾ ਏ ਮੇਰਾ ਹਰ ਪਲ।
ਜਾਣੀ-ਜਾਣ ਹੈ ਉਹ ਸਭ ਕੁਝ ਜਾਣਦਾ ਏ,
ਭੁੱਲ ਗਿਐ ਕਿੰਝ ਵਾਪਸ ਆਉਣ ਦੀ ਗੱਲ।
ਬਾਝ ਮਾਲੀ ਦੇ ਬਾਗ ਵੀਰਾਨ ਹੁੰਦੇ,
ਸੁੱਕ ਜਾਂਦੇ ਨੇ ਬਾਗਾਂ ਚੋਂ ਫੁੱਲ ਤੇ ਫਲ।
ਜਦ ਤੱਕ ਨਹੀਂ ਆਉਂਦਾ ਉਹ ਵਾਪਸ,
ਪੈਂਦੇ ਰਹਿਣਗੇ ਸਾਡੇ ਕਲੇਜੇ ਵਿੱਚ ਸੱਲ।
ਇਕ ਵਾਰ ਜੇਕਰ ਦਰਸ਼ਨ ਦੇ ਜਾਵੇ ਆ ਕੇ,
'ਮੀਤ' ਜਨਮਾਂ ਤੱਕ ਨਹੀਂ ਭੁਲਣੇ ਦਰਸ਼ ਦੇ ਪਲ।

## ਆਵੇਗਾ ਮੁੜ ਚੀਨੀ ਅਸਵਾਰ

ਜਦ ਜਦ ਧਰਤੀ 'ਤੇ ਜ਼ੁਲਮ ਸੀ ਵਧਿਆ, ਨਿਰੰਕਾਰ ਨੇ ਲਿਆ ਅਵਤਾਰ।
ਕਦੀ ਉਹ ਰਾਮ ਰੂਪ ਬਣ ਆਇਆ, ਕਦੀ ਆਇਆ ਬਣ ਕ੍ਰਿਸ਼ਨ ਮੁਰਾਰ।
ਗੋਰੇ ਨੇ ਜਦ ਅੱਤ ਸੀ ਚੁੱਕ ਲਈ, ਪ੍ਰਗਟੇ ਬਣ ਚੀਨੀ ਅਸਵਾਰ।
ਮੁਰਲੀ ਦੀ ਥਾਂ ਮਾਲਾ ਫੜ ਲਈ, ਮੋਰ ਪੰਖ ਦੀ ਥਾਂ ਚਿੱਟੀ ਦਸਤਾਰ।
ਨੱਚਦੀ ਟੱਪਦੀ ਆ ਗਈ ਬਸੰਤ, ਰਾਣੀ ਧਰਤੀ ਨੇ ਵੀ ਕੀਤਾ ਸ਼ਿੰਗਾਰ।
ਪੀਲੇ ਫੁੱਲਾਂ ਦੀ ਭਰ-ਭਰ ਪਿਟਾਰੀ, ਅਰਪਣ ਕਰ ਹੋਈ ਸ਼ੁਕਰਗੁਜ਼ਾਰ।
ਗਊ ਗਰੀਬ ਦਾ ਵਾਲੀ ਆਇਆ, ਕਰਨ ਲਈ ਧਰਮ ਦਾ ਪ੍ਰਚਾਰ।
ਕੰਨ ਵਿੱਚ ਫੂਕ ਮਾਰ ਨਾਮ ਦੱਸਦਾ, ਖੋਲ੍ਹ ਦੇਂਦਾ ਇਹ ਦਸਵਾਂ ਦੁਆਰ।
ਖੰਡੇ ਬਾਟੇ ਦਾ ਅੰਮ੍ਰਿਤ ਪਿਆ ਕੇ, ਐਸੀ ਕੀਤੀ ਕੌਮ ਤਿਆਰ।
ਆਜ਼ਾਦੀ ਦੇ ਏਹ ਪਰਵਾਨੇ, ਖੜ ਗਏ ਤੋਪਾਂ ਦੇ ਵਿੱਚਕਾਰ।
ਕਾਵਨ ਦੀ ਦਾੜੀ ਫੜ ਕਹਿੰਦਾ, ਨਿੱਕਾ ਜਿਹਾ ਇਕ ਬਰਖੁਰਦਾਰ।
ਮੁੜ ਆਖੇਂਗਾ ਸਿੱਖ ਨਹੀਂ ਗੁਰੂ ਦਾ, ਮੇਰਾ ਗੁਰੂ ਹੈ ਚੀਨੀ ਅਸਵਾਰ।
ਇਸਤਰੀ ਜਾਤੀ 'ਤੇ ਕਰਮ ਜੋ ਕੀਤੇ, ਨਹੀਂ ਭੁੱਲ ਸਕਦੇ ਉਪਕਾਰ।
ਜੰਮਦੀਆਂ ਧੀਆਂ ਨੂੰ ਮਾਰ ਦੇਂਦੇ ਮਾਪੇ, ਮੰਨਦੇ ਸੀ ਧੀਆਂ ਨੂੰ ਭਾਰ।
ਬੀਬੀ ਹੁਕਮੀ ਨੂੰ ਸੂਬਾ ਥਾਪ ਕੇ, ਇਸਤਰੀਆਂ ਨੂੰ ਦਿੱਤਾ ਸਤਿਕਾਰ।
ਆਪ ਦੇ ਇਸੇ ਉਪਕਾਰ ਦੇ ਸਦਕਾ, 'ਮੀਤ' ਖੜ੍ਹੀ ਅੱਜ ਤੇਰੇ ਦਰਬਾਰ।
ਜਦ ਡਿੱਠਾ ਉਸ ਨੇ ਜ਼ੁਲਮ ਗੋਰੇ ਦਾ, ਨਾਲੇ ਸੁਣੀ ਧਰਤੀ ਦੀ ਹਾਹਾਕਾਰ।
ਨਾ-ਮਿਲਵਰਤਨ ਦੀ ਲਹਿਰ ਚਲਾਕੇ, ਅੰਗਰੇਜ਼ਾਂ ਦਾ ਕੀਤਾ ਬਹਿਸ਼ਕਾਰ।
ਨਹੀਂ ਮੰਨਣੀ ਅਸਾਂ ਈਨ ਗੋਰੇ ਦੀ, ਚੱਲਣ ਨਹੀਂ ਦੇਣੀ ਗੋਰੀ ਸਰਕਾਰ।
ਬਿੱਲਿਆ ਰਾਜ ਤੇਰਾ ਰਹਿਣ ਨਹੀਂ ਦੇਣਾ ਕੱਢਕੇ ਰਹਾਂਗੇ ਤੈਨੂੰ ਦੇਸੋਂ ਬਾਹਰ।
ਫੇਰ ਧਰਤੀ 'ਤੇ ਜ਼ੁਲਮ ਹੈ ਵਧਿਆ, ਜ਼ਾਲਮ ਰਿਹਾ ਹੈ ਪੈਰ ਪਸਾਰ।
ਡਰ ਦੇ ਸਾਏ ਵਿੱਚ ਪਏ ਨੇ ਜਿਉਂਦੇ, ਬੱਚੇ ਬੁੱਢੇ ਨਰ ਤੇ ਨਾਰ।
ਅੱਜ ਬਸੰਤ ਜਦ ਮੁੜ ਕੇ ਆਈ, ਰੁਮਕੀਆਂ ਪੌਣਾਂ ਆਈ ਬਹਾਰ।
ਸਾਡੇ ਮਨ ਆਸ ਦਾ ਅੰਕੁਰ ਫੁੱਟਿਆ, ਆਵੇਗਾ ਮੁੜ ਚੀਨੀ ਅਸਵਾਰ।

# ਸੋਹਣੀ ਆਈ ਏ ਬਸੰਤ

ਪਤਝੜ ਗਈ ਸੋਹਣੀ ਆਈ ਏ ਬਸੰਤ,
ਖੁਸ਼ੀਆਂ 'ਚ ਨੱਚ ਉਠੇ ਸਾਰੇ ਜੀਵ ਜੰਤ।
ਬਾਗਾਂ 'ਚ ਖੇੜਾ ਆਇਆ ਫੁੱਲਾਂ ਤੇ ਨਿਖਾਰ ਏ,
ਕਰੂੰਬਲਾਂ ਨੇ ਮੂੰਹ ਖੋਲ੍ਹੀ ਖਿੜੀ ਗੁਲਜ਼ਾਰ ਏ।
ਸਰਸਵਤੀ ਦੇਵੀ ਦਾ ਵੀ ਨਾਲੇ ਹੋਇਆ ਆਗਮਨ,
ਸਥਾਪਤ ਹੋਇਆ ਨਾਮਧਾਰੀ ਪੰਥ ਦਾ ਚਮਨ।
ਸਰਦੀ ਦੀ ਠੰਡ ਮੁਕੀ ਗਰਮੀ ਦਾ ਵੀ ਨਹੀਂ ਡਰ,
ਪੰਛੀ ਵੀ ਚਹਿਕੇ ਨੇ ਅਸਮਾਨਾਂ 'ਚ ਉਡਾਰੀ ਭਰ।
ਪੀਲੀ ਪੀਲੀ ਸਰ੍ਹੋਂ ਖੇਤਾਂ ਵਿੱਚ ਮਹਿਕਾਂ ਮਾਰੇ,
ਬਾਗਾਂ ਵਿੱਚ ਟਹਿਕੇ ਨੇ ਗੇਂਦਾ ਤੇ ਗੁਲਾਬ ਸਾਰੇ।
'ਮੀਤ' ਆਵਹੁ ਰਲ ਕੇ ਬਸੰਤ ਮਨਾ ਲਈਏ,
ਪਿਆਰ ਵਾਲਾ ਗੂੜ੍ਹਾ ਰੰਗ ਮਨਾਂ ਉਤੇ ਲਾ ਲਈਏ।

# ਮੇਰਾ ਸਿੱਖੀ ਸਿਦਕ ਨਾ ਜਾਏ

ਆਰਿਆਂ ਦੇ ਨਾਲ ਤਨ ਕਟਵਾਣੇ ਸੌਖੇ ਨਹੀਂ ਹੁੰਦੇ।
ਚਰਖੜੀਆਂ ਤੇ ਗੇੜੇ ਖਾਣੇ, ਸੌਖੇ ਨਹੀਂ ਹੁੰਦੇ।
ਬੰਦ ਬੰਦ ਕਟਵਾ ਕੇ ਸਿੱਖ ਅਪਣਾ ਫਰਜ਼ ਨਿਭਾਏ।
ਸਿਰ ਜਾਏ ਤੇ ਜਾਏ ਮੇਰਾ ਸਿੱਖੀ ਸਿਦਕ ਨਾ ਜਾਏ।
ਜੇਠ ਮਹੀਨਾ ਬਹੁਤ ਤਪੰਦਾ, ਧੁੱਪ ਪੈਂਦੀ ਸੀ ਦੋਪਹਿਰਾਂ ਦੀ।
ਤੱਤੀ ਤਵੀ ਦੇ ਥੱਲੇ ਸੀ ਅੱਗ ਪਈ ਬਲਦੀ ਕਹਿਰਾਂ ਦੀ।
ਤੇਰਾ ਭਾਣਾ ਮੀਠਾ ਲਾਗੇ ਸਤਿਗੁਰ ਉਹਦਾ ਸ਼ੁਕਰ ਮਨਾਏ।
ਸਿਰ ਜਾਏ ਤੇ ਜਾਏ ਮੇਰਾ ਸਿੱਖੀ ਸਿਦਕ ਨਾ ਜਾਏ।
ਦਸਮ ਪਿਤਾ ਨੇ ਘੋਲ ਕੇ ਅੰਮ੍ਰਿਤ, ਸਿੱਖਾਂ ਤਾਈਂ ਪਿਲਾ ਦਿਤਾ।
ਚਿੜੀਆਂ ਦੇ ਨਾਲ ਬਾਜ ਲੜਾਏ, ਤੇ ਗਿੱਦੜੋਂ ਸ਼ੇਰ ਬਣਾ ਦਿਤਾ।
ਸਿਰ ਜਾਏ ਤੇ ਜਾਏ ਮੇਰਾ ਸਿੱਖੀ ਸਿਦਕ ਨਾ ਜਾਏ।
ਗੁਰੂ ਰਾਮ ਸਿੰਘ ਜੀ ਨੇ ਆ ਕੇ, ਨਾਮ ਜਪਿਆ ਅਤੇ ਜਪਾਇਆ।
ਉਸਦੇ ਕੂਕਿਆਂ ਨੇ ਬੁੱਚੜਾਂ ਹੱਥੋਂ ਗਊਆਂ ਤਾਈਂ ਬਚਾਇਆ।
ਫਾਂਸੀਆਂ ਦੇ ਰੱਸੇ ਹੱਸ ਹੱਸ ਚੁੰਮੇ, ਤੋਪਾਂ ਅੱਗੇ ਸੀਨੇ ਡਾਏ।
ਸਿਰ ਜਾਏ ਤੇ ਜਾਏ ਮੇਰਾ ਸਿੱਖੀ ਸਿਦਕ ਨਾ ਜਾਏ।

# ਸਤਿਗੁਰੂ ਰਾਮ ਸਿੰਘ ਧਾਰ ਅਵਤਾਰ ਆਏ

ਬਸੰਤ ਪੰਚਮੀ ਨੂੰ ਪਿੰਡ ਰਾਈਆਂ ਵਿਚ,
ਅਕਾਲ ਪੁਰਖ ਹਨ ਆਪ ਨਿਰੰਕਾਰ ਆਏ।
ਮੋਈ ਸਿਖੀ ਨੂੰ ਸੁਰਜੀਤ ਕਰਨ ਲਈ,
ਸਤਿਗੁਰੂ ਰਾਮ ਸਿੰਘ ਧਾਰ ਅਵਤਾਰ ਆਏ।
ਡੁਬਦੇ ਜਾਂਦੇ ਸੀ ਸਿਖ ਮੰਝਧਾਰ ਅੰਦਰ,
ਬੇੜਾ ਡੁਬਦਾ ਕਰਨ ਲਈ ਪਾਰ ਆਏ।
ਅਤਿ ਬਹੁਤ ਅਗ੍ਰੇਜ਼ ਨੇ ਚੁਕੀ ਹੋਈ ਸੀ,
ਉਹਨੂੰ ਕਰਨ ਲਈ ਦੇਸ਼ ਤੋਂ ਬਾਹਰ ਆਏ।
ਭੇਡਾਂ ਬਕਰੀਆਂ ਵਾਂਗ ਧੀਆਂ ਵਿਕਦੀਆਂ ਸੀ,
ਜਗ ਤੇ ਉਨ੍ਹਾਂ ਦਾ ਕਰਨ ਉੱਧਾਰ ਆਏ।
ਗਊ ਗਰੀਬ ਦੀ ਰਖਿਆ ਕਰਨ ਖਾਤਿਰ,
ਸਤਿਗੁਰੂ ਰਾਮ ਸਿੰਘ ਧਾਰ ਅਵਤਾਰ ਆਏ।
ਸਤਿਗੁਰੂ ਆਏ ਤੇ ਗੋਰੇ ਨੂੰ ਖੌਫ਼ ਹੋਇਆ,
ਪਤਾ ਨਹੀਂ ਮਾਲਾ ਦੇ ਮਣਕੇ ਘੁਮਾਂਦਾ ਹੈ ਕਿਉਂ।
ਇਸ ਮਾਲਾ ਵਿਚ ਪਤਾ ਨਹੀਂ ਕਿਹੜੀ ਸ਼ਕਤੀ,
ਮਾਲਾ ਫੜ ਕੇ ਧਿਆਨ ਲਗਾਂਦਾ ਹੈ ਕਿਉਂ।
ਮੂਹੋਂ ਕਹਿੰਦਾ ਕੁਝ ਨਹੀਂ ਫਿਰ ਵੀ ਡਰ ਲਗਦੈ,
ਅੱਠੇ ਪਹਿਰ ਕੁਝ ਕੁਝ ਪੜੀ ਜਾਂਦਾ ਹੈ ਕਿਉਂ।
ਤੜਕੇ ਉਠ ਕੇ ਖੂਹ ਤੇ ਪਹੁੰਚ ਜਾਂਦੈ,
ਭਰ ਭਰ ਗੜਵੇ ਤੇ ਸਿਰ 'ਚ ਪਾਂਦਾ ਹੈ ਕਿਉਂ।
ਏਹਦੇ ਨੈਣਾ ਚ ਪਤਾ ਨਹੀਂ ਜਾਦੂ ਕੀ ਹੈ,
ਜਿੰਨੂੰ ਤਕ ਲਵੇ ਮੋਹਿਆ ਜਾਂਦਾ ਹੈ ਕਿਉਂ।

ਪਤਾ ਨਹੀਂ ਕਹਿੜੀ ਸ਼ਕਤੀ ਦਾ ਏ ਮਾਲਕ,
ਇਹਨੂੰ ਵੇਖਦਿਆਂ ਸਿਰ ਝੁਕ ਜਾਂਦਾ ਹੈ ਕਿਉਂ।
ਕੰਨਾਂ ਵਿਚ ਪਤਾ ਨਹੀਂ ਕੀ ਆਖਦਾ ਏ,
ਜੇਹੜਾ ਸੁਣੇ ਉਹਨੂੰ ਮਰਨ ਦਾ ਚਾਅ ਹੁੰਦੈ।
ਨਹੀਂ ਡਰਦਾ ਉਹ ਤੋਪ ਦੇ ਗੋਲਿਆ ਤੋਂ,
ਕੰਨ ਭਜਨ ਜਿਸ ਇਕ ਵਾਰ ਲਿਆ ਹੁੰਦੈ।
ਸੁਣ ਬਸੰਤ ਤੂੰ ਇਕ ਗੱਲ ਮੰਨ ਮੇਰੀ,
ਮੇਰੇ ਸਤਿਗੁਰੂ ਨੂੰ ਲੈ ਕੇ ਨਾਲ ਆ ਜਾ।
ਦਰਸ਼ਨ ਕਰਨ ਲਈ ਅੱਖੀਆਂ ਤਰਸ ਰਹੀਆਂ,
ਆਖੀਂ ਇਕ ਛਿਨ ਤੇ ਦਰਸ ਦਿਖਾਲ ਆ ਜਾ।
ਬਸੰਤ ਤੇਰੇ ਆਉਣ ਦੀ ਖੁਸ਼ੀ ਬੇਅੰਤ ਹੋ ਜਾਏ,
ਅੜੀਏ ਕੰਮ ਇਤਨਾ ਕਰ ਦਿਖਾਣ ਆ ਜਾ।
ਹੱਥ ਜੋੜ 'ਮੀਤ' ਅਰਜ ਗੁਜਾਰਦੀ ਏ,
ਚੀਨੀ ਵਾਲੇ ਨੂੰ ਲੈ ਕੇ ਨਾਲ ਆ ਜਾ।
ਮੇਰੇ ਸਤਿਗੁਰੂ ਨੂੰ ਲੈ ਕੇ ਨਾਲ ਆ ਜਾ।

# ਇਕ ਵਾਰੀ ਆਜਾ ਦਾਤਿਆ

ਮੈਨੂੰ ਤੇਰੇ ਦਰਸ ਦਾ ਚਾਅ, ਇਕ ਵਾਰੀ ਆਜਾ ਦਾਤਿਆ।
ਆਉਂਸੀਆਂ ਰਹੀ ਹਾਂ ਪਾ, ਇਕ ਵਾਰੀ ਆਜਾ ਦਾਤਿਆ।
ਰਾਹ ਵਿਚ ਤੇਰੇ ਸਤਿਗੁਰੂ ਅਖੀਆਂ ਵਛਾ ਲਵਾਂ।
ਤੇਰੇ ਚਰਨਾਂ ਦੀ ਧੂੜੀ ਮਥੇ ਉਤੇ ਲਾਂ ਲਵਾਂ।
ਇਕ ਵਾਰੀ .............
ਤੇਰੀਆਂ ਉਡੀਕਾਂ ਵਿਚ ਜਿੰਦਗੀ ਹੈ ਰੁਲ ਗਈ।
ਤੇਰੀ ਯਾਦ ਵਿਚ ਮੈਂ ਤਾਂ ਸਾਰਾ ਜਗ ਭੁਲ ਗਈ।
ਮਨ ਵਿਚ ਵਸ ਗਈ ਏ ਤੇਰੀ ਤਸਵੀਰ ਵੇ।
ਜਰੀ ਨਹੀਉਂ ਜਾਂਦੀ ਹੁਣ ਜੁਦਾਈ ਵਾਲੀ ਪੀੜ ਵੇ।
ਆਪਣੀਆਂ ਰਹਿਮਤਾ ਦਾ ਮੀਂਹ ਵਰਸਾ।
ਇਕ ਵਾਰੀ .............
ਮੀਰਾਂ ਵਾਂਗੂ ਜੋਗਨ ਮੈਂ ਬਨ ਨਹੀਂ ਸਕਦੀ।
ਤੇਰੇ ਪੂਰਨਿਆਂ ਉਤੇ ਚਲ ਨਹੀਂ ਸਕਦੀ।
ਮਾਫ ਕਰ ਦਿਉ ਮੇਰੀ ਖਤਾ।
ਇਕ ਵਾਰੀ ............

# ਦਿਲ ਲੋਚਦਾ ਪ੍ਰੀਤਮਾ ਮੇਰਾ

ਦਿਲ ਲੋਚਦਾ ਪ੍ਰੀਤਮਾ ਮੇਰਾ, ਤੇਰਿਆਂ ਦੀਦਾਰਿਆਂ ਨੂੰ
ਦਿਉ ਦਰਸ਼ਨ ਚੀਨੀ ਵਾਲੇ, ਆਪਣੇ ਪਿਆਰਿਆਂ ਨੂੰ
ਆਈ ਬਸੰਤ, ਘਰ ਆਇਆ ਨਹੀਂ ਕੰਤ
ਜਿਨ੍ਹਾਂ ਘਰ ਨਹੀਂ ਕੰਤ, ਕਾਹਦੀ ਉਹਨਾਂ ਦੀ ਬਸੰਤ
ਦਿਲ ਲੋਚਦਾ...............
ਆਵਨ ਆਵਨ ਹਰ ਕੋਈ ਕਹਿੰਦਾ, ਕਦ ਹੋਸੀ ਇਹ ਆਵਨ
ਸਤਿਗੁਰੂ ਜਗਜੀਤ ਸਿੰਘ ਜੀ, ਕੀਕਣ ਸੰਗਤ ਨੂੰ ਪਰਚਾਵਣ
ਕਦ ਤਕ ਕਰੀਏ ਅਸੀਂ ਜੇਰਾ
ਦਿਲ ਲੋਚਦਾ...............
ਸਾਡੇ ਰੋਂਦੇ ਨੇ ਨੈਣ, ਇਹ ਬੀਤਦੀ ਨਹੀਂ ਰੈਣ
ਕੀਕਣ ਬੀਤੇਗੀ ਰੈਣ ਦਿਲ ਆਂਵਦਾ ਨਹੀਂ ਚੈਨ
ਕੀਕਣ ਹੋਵੇਗਾ ਦਰਸ਼ ਤੇਰਾ
ਦਿਲ ਲੋਚਦਾ...............
ਇਕ ਵਾਰੀ ਫੇਰਾ ਪਾ ਲਉ, ਸੋਹਣਾ ਜਿਹਾ ਦਰਸ ਦਿਖਾ ਦਓ
ਰੋਂਦੀ ਸੰਗਤ ਨੂੰ ਵਰਚਾ ਲਉ, ਸਾਡੇ ਸੀਨੇ ਵੀ ਠੰਡ ਪਾ ਦਓ
ਫਿਰ ਤਾਂ ਕਰ ਤਦਰਸ ਤੇਰਾ
ਦਿਲ ਲੋਚਦਾ...............

## ਬੁਲਾਵਾ

ਅਖੀਆਂ ਉਡੀਕਦੀਆਂ ਲਗਦਾ ਨਾ ਜੀਅ ਵੇ।
ਜਿਥੇ ਜਾ ਕੇ ਬਹਿ ਗਿਉਂ ਵੇ ਉਥੇ ਤੇਰਾ ਕੀਆ ਵੇ।
ਤੇਰੇ ਲਾਰਿਆਂ 'ਚ ਸਾਡੀ ਜਿੰਦਗੀ ਵਿਚਾਰੀ ਵੇ।
ਪਲ ਪਲ ਤਿਲ - ਤਿਲ ਮੈਂ ਸੜ - ਸੜ ਹਾਰੀ ਵੇ।
ਤਰਸ ਕਰ ਸਾਡੇ ਤੇ ਪਾ ਦੇ, ਦਰਸ ਵਾਲਾ ਮੀਂਹ ਵੇ।
ਅਖੀਆਂ ਉਡੀਕਦੀਆਂ ਲਗਦਾ ਨਾ ਜੀਅ ਵੇ।
ਮੰਨਿਆ ਚਕੋਰ ਵਾਲੀ ਮੇਰੇ 'ਚ ਪ੍ਰੀਤ ਨਹੀਂ।
ਵਾਦਾ ਕਰ ਬਦਲ ਜਾਣਾ ਇਹ ਤੇਰੀ ਰੀਤ ਨਹੀਂ।
ਚੰਨ ਵਾਂਗੂ ਝਾਤੀ ਪਾ ਦੇ ਮੇਰੇ ਪਿਆਰੇ ਪੀਅ ਵੇ।
ਜਿਥੇ ਜਾ ਕੇ ਬਹਿ ਗਿਉਂ ਵੇ ਉਥੇ ਤੇਰਾ ਕੀ ਵੇ।
ਕੋਈ ਕਹਿੰਦਾ ਆਵੇਂਗਾ ਤੇ ਕੋਈ ਕਹਿੰਦਾ ਆਉਣਾ ਨਹੀਂ।
ਮੁੜ ਛੇਤੀ ਆਵਾਂਗਾ ਵਾਲੇ ਵਾਇਦੇ ਨੂੰ ਝੁਠਲਾਣਾ ਨਹੀਂ।
ਤੇਰੇ ਬਿਨਾ ਜਗ ਵਿਚ ਦਸ ਮੇਰਾ ਕੀਅ ਵੇ।
ਜਿਥੇ ਜਾ ਕੇ ਬਹਿ ਗਿਉਂ ਵੇ ਉਥੇ ਤੇਰਾ ਕੀਆ ਵੇ।

# ਜਰਾ ਛੇਤੀ ਤੂੰ ਆਵੀਂ ਚੀਨੀ ਵਾਲਿਆ

ਜਰਾ ਛੇਤੀ ਤੂੰ ਆਵੀਂ ਚੀਨੀ ਵਾਲਿਆ
ਤੇਰੇ ਹਥ ਚਿਟੀ ਉਨ ਦੀ ਮਾਲਾ ਏ।
ਪਤਿਤ ਪਾਵਨ ਬਖਸ਼ਿੰਦ
ਮੇਰਾ ਸਤਿਗੁਰੂ ਤਾਂ ਚੀਨੀ ਵਾਲਾ ਏ।
ਮੈਂ ਤੈਨੂੰ ਬੁਲਾਵਾਂ ਤੂੰ ਨਹੀਂ ਆਵੇਂ
ਐਸਾ ਕਦੀ ਨਹੀਂ ਹੋ ਸਕਦਾ।
ਸਿਖ ਨਾਲੋਂ ਵਿਛੜ ਕੇ ਗੁਰੂ ਕਦੀ ਵੀ
ਗਹਿਰੀ ਨੀਂਦ ਨਹੀਂ ਸੌਂ ਸਕਦਾ।
ਤੂੰ ਹੀ ਦੁਖੀਆਂ ਦਾ ਦਰਦੀ ਹੈਂ ਦਾਤਿਆ,
ਉਡੀਕਾਂ 'ਚ ਖਲੋਤਾ ਜਗ ਸਾਰਾ ਏ।
ਪਤਿਤ ਪਾਵਨ ਬਖਸ਼ਿੰਦ
ਮੇਰਾ ਸਤਿਗੁਰੂ ਤਾਂ ............
ਹੋਰ ਕੁਝ ਨਹੀਂ ਮੈਂ ਮੰਗਦੀ ਪ੍ਰੀਤਮਾ,
ਮੈਨੂੰ ਆਪਣੇ ਦਰਸ ਦਾ ਦਾਨ ਦੇਦੇ।
ਅਉਗੁਣ-ਹਾਰੀ ਨੂੰ ਲਾ ਲੈ ਗਲ ਦਾਤਿਆ,
ਆਪਣੀ ਦਾਸੀ ਹੋਵਣ ਦਾ ਮਾਨ ਦੇਦੇ।
ਅਖਾਂ ਤੇਰੇ ਦਰਸ ਦੀਆਂ ਪਿਆਸੀਆਂ,
ਉਡੀਕਾਂ 'ਚ ਖਲੋਤਾ ਜਗ ਸਾਰਾ ਏ।
ਪਤਿਤ ਪਾਵਨ ਬਖਸ਼ਿੰਦ
ਮੇਰਾ ਸਤਿਗੁਰੂ ਤਾਂ ............
ਭੁਖੀ ਤੇਰੇ ਪਿਆਰ ਦੀ ਦਾਤਿਆ,
ਝੋਲੀ ਪਿਆਰ ਸਾਗਰ ਨਾਲ ਭਰ ਦੇ।

ਨਾਮ ਭਗਤੀ ਸਿਦਕ ਦੇ ਦੇ ਦਾਤਿਆ,
ਆਪਣੀ ਬਚੜੀ ਦੀ ਆਸ ਪੂਰੀ ਕਰ ਦੇ।
ਤਿੰਨਾਂ ਲੋਕਾਂ ਦੇ ਵਾਲੀ ਮੇਰੇ ਪ੍ਰੀਤਮਾ,
ਤੇਰੇ ਪਿਆਰ ਦਾ ਤਾਂ ਵਖਰਾ ਨਜਾਰਾ ਏ।
ਪਤਿਤ ਪਾਵਨ ਬਖਸ਼ਿੰਦ
ਮੇਰਾ ਸਤਿਗੁਰੂ ਤਾਂ .............

## ਆਵੀਂ ਚੀਨੀ ਅਸਵਾਰ

ਆਵੀਂ ਚੀਨੀ ਅਸਵਾਰ, ਮੇਰਾ ਬੇੜਾ ਕਰੀਂ ਪਾਰ,
ਮੈਂ ਤਾਂ ਫਸੀ ਮੰਝਦਾਰ, ਕ੍ਰਿਪਾ ਕਰੀਂ ਚੀਨੀ ਵਾਲਿਆ।
ਧੁੰਧ ਜਗ ਤੇ ਦਾਤਾ ਏਨੀ ਛਾਈ ਏ।
ਦੇਂਦਾ ਕੁਝ ਨਾ ਅਸਾਂ ਨੂੰ ਦਿਖਾਈ ਏ।
ਮੈਂ ਤਾਂ ਤੇਰੀ ਹੀ ਆਸ ਲਗਾਈ ਏ।
ਕਰ ਦਿਉ ਐਸਾ ਚਮਤਕਾਰ, ਹੋਵੇ ਦੂਰ ਅੰਧਿਆਰ।
ਕ੍ਰਿਪਾ ਕਰੀਂ ਚੀਨੀ ਵਾਲਿਆ...............
ਤੂੰ ਤਾਂ ਪਾਪੀਆਂ ਨੂੰ ਹੈ ਸਦਾ ਤਾਰਦਾ।
ਤੈਨੂੰ ਵਾਸਤਾ ਈ ਮੀਤ ਗੁਨਾਹਾਗਾਰ ਦਾ।
ਭੁਖਾ ਦਾਤਿਆ ਮੈਂ ਤੇਰੇ ਹੀ ਪਿਆਰ ਦਾ।
ਬਹਿਬਲ ਖੜੀ ਕਰਾਂ ਪੁਕਾਰ, ਮੋੜੋ ਚੀਨੀ ਦੀ ਮੁਹਾਰ।
ਕ੍ਰਿਪਾ ਕਰੀਂ ਚੀਨੀ ਵਾਲਿਆ...............
ਪ੍ਰੀਤਮ ਹੋਰ ਨਾ ਸਾਨੂੰ ਭਰਮਾਉ ਜੀ।
ਮੋਹ ਮਾਇਆ ਤੋਂ ਸਾਨੂੰ ਬਚਾਉ ਜੀ।
ਆਵਾ-ਗਮਨ ਵਾਲਾ ਗੇੜ ਮੁਕਾਉ ਜੀ।
ਚਰਨੀ ਲਾਵੋ ਸਰਕਾਰ, ਗਾਵਾਂ ਤੇਰੀ ਜੈ ਜੈ ਕਾਰ।
ਕ੍ਰਿਪਾ ਕਰੀਂ ਚੀਨੀ ਵਾਲਿਆ...............
ਮੈਨੂੰ ਦੂਜਾ ਦਰ ਨਾ ਦਿਖਾਈਂ ਵੇ।
ਮੇਰੀ ਟੁਟਦੀ ਆਸ ਪੁਗਈਂ ਵੇ।
ਚਰਨਾਂ ਤੋਂ ਨਾ ਦੂਰ ਹਟਾਈਂ ਵੇ।
ਮੈਂ ਹਾਂ ਤੇਰੀ ਗੁਨਾਹਾਗਾਰ, ਹਥ ਜੋੜ ਖੜੀ ਦਰਬਾਰ।
ਕ੍ਰਿਪਾ ਕਰੀਂ ਚੀਨੀ ਵਾਲਿਆ...............

## ਆਜਾ ਚੀਨੀ ਵਾਲਿਆ

ਦਿਨ ਹਫਤੇ ਮਹੀਨੇ ਤੇ ਸਾਲ ਗੁਜਰ ਗਏ,
ਵਿੱਚ ਉਡੀਕਾਂ ਹਰੀ ਪ੍ਰਤਾਪ ਵੀ ਟੁਰ ਗਏ।
ਦਰਸ ਪਿਆਸੇ ਨੈਣਾਂ ਵਿਚੋਂ,
ਵਗਵਗ ਕੇ ਹੰਝੂ ਵੀ ਸੁਕ ਗਏ।
ਸਦੀ ਲੰਘ ਗਈ ਤੇਰੀ ਰਾਹ ਤੱਕਦਿਆਂ,
ਦੂਜੀ ਮੁਕਣ ਦੀ ਦਹਿਲੀਜ 'ਤੇ ਖੜ੍ਹੀ ਏ।
ਅੱਖੀਆਂ ਨੇ ਟਿਕਟਿਕੀ ਰਾਹਾਂ ਤੇ ਲਾਈ ਏ,
ਜਿੰਦ ਉਡੀਕਦੀ ਤੇਰੇ ਆਵਣ ਦੀ ਘੜੀ ਏ।
ਆਉਂਦੀ ਏ ਬਸੰਤ ਸਾਡੀ ਤਾਂਘ ਵਧ ਜਾਂਦੀ ਏ,
ਯਾਦ ਤੇਰੀ ਪੀਆ ਸਾਨੂੰ ਹੋਰ ਵੀ ਸਤਾਂਦੀ ਏ।
ਠੰਡੀ ਠੰਡੀ ਹਵਾ ਅੱਗ ਸੀਨੇ ਵਿੱਚ ਲਾਂਦੀ ਏ,
ਪੀੜ ਵਿਛੋੜੇ ਵਾਲੀ ਸਹੀ ਨਾ ਹੁਣ ਜਾਂਦੀ ਏ।
ਆਜਾ ਚੀਨੀ ਵਾਲਿਆ ਤੇਰੀਆਂ ਉਡੀਕਾਂ ਵੇ,
ਕੂਕੇ ਮਸਤਾਨੇ ਤੇਰੇ ਪਾਉਂਦੇ ਪਏ ਲੀਕਾਂ ਵੇ।
ਭੇਜ ਕੋਈ ਖਤ ਜਾਂ ਦੱਸ ਕੋਈ ਤਰੀਕ ਵੇ,
ਮੁਕਦੇ ਸਵਾਸਾਂ ਨੂੰ ਮੈਂ ਰੋਕਾਂ ਕਦੋਂ ਤੀਕ ਵੇ।

## ਪੰਜ ਭਾਦਰੋਂ ਦੀ ਕਾਲੀ ਰਾਤ

ਪੰਜ ਭਾਦਰੋਂ ਦੀ ਕਾਲੀ ਰਾਤ ਆਈ ਏ।
ਸਾਡੀ ਅੱਖੀਆਂ ਨੇ ਰਿਮਝਿਮ ਲਾਈ ਏ।
ਸੋਹਣਾ ਚੰਨ ਕਿਉਂ ਸਾਡਾ ਤੂੰ ਲੁਕਾਇਆ ਏ।
ਵਡ ਪ੍ਰਤਾਪੀ ਨੇ ਵਿਛੋੜਾ ਸਾਨੂੰ ਪਾਇਆ ਏ।
ਵੇਖੋ ਰੋਂਦੀ ਪਈ ਸਾਰੀ ਅੱਜ ਲੁਕਾਈ ਏ।
ਪੰਜ ਭਾਦਰੋਂ ਦੀ........
ਰਾਤੇ ਕਾਲੀਏ ਕਾਲਾ ਤੇਰਾ ਵੇਸ ਨੀ।
ਕਾਹਨੂੰ ਖੋਹਿਆ ਤੂੰ ਸਾਥੋਂ ਦਰਵੇਸ਼ ਨੀ।
ਵੇਖ ਜਿੰਦ ਸਾਡੀ ਕਿਵੇਂ ਕੁਮਲਾਈ ਏ।
ਪੰਜ ਭਾਦਰੋਂ ਦੀ........
ਸਾਡਾ ਗੁੰਮ ਹੋਇਆ ਏ ਕੋਹਿਨੂਰ ਜੀ।
ਸਤਿਗੁਰੂ ਹੋਏ ਨੇ ਅੱਖੀਆਂ ਤੋਂ ਦੂਰ ਜੀ।
ਦੇਂਦਾ ਕੁਝ ਨਾ ਸਾਨੂੰ ਦਿਖਾਈ ਏ।
ਪੰਜ ਭਾਦਰੋਂ ਦੀ........
ਕਰੀਏ ਸ਼ੁਕਰ ਪ੍ਰਤਾਪੀ ਰੂਪ ਸਾਡੇ ਕੋਲ ਨੇ।
ਰੱਖਦੇ ਸਭ ਨੂੰ ਉਹ ਅਟਲ ਅਡੋਲ ਨੇ।
ਹਿਰਦੇ ਸ਼ਾਂਤ ਉਹਨਾਂ ਨੇ ਸਾਡੇ ਪਾਈ ਏ।
ਪੰਜ ਭਾਦਰੋਂ ਦੀ........

## ਰਾਤ ਆਈ ਇਕ ਡਾਹਢੀ ਕਾਲੀ

ਰਾਤ ਆਈ ਇਕ ਡਾਹਢੀ ਕਾਲੀ,
ਅਗਸਤ ਮਹੀਨੇ ਪੰਜ ਭਾਦਰੋਂ ਵਾਲੀ।
ਇਉਂ ਜਾਪੇ ਅੱਜ ਕੁਝ ਹੋਣ ਲੱਗਾ,
ਅਤੇ ਗੋਲ ਛੱਪਰ ਵੀ ਚੋਣ ਲੱਗਾ।
ਇਸ ਦਿਨ ਵਡ ਪ੍ਰਤਾਪੀ ਵਿਛੜੇ ਸਨ,
ਕਿਸੇ ਭੁੱਲ ਅਸਾਡੀ ਤੋਂ ਰੁਠੜੇ ਸਨ।
ਗਊਆਂ ਨੇ ਘਾਹ ਖਾਣਾ ਛੱਡ ਦਿੱਤਾ,
ਮੋਰਾਂ ਨੇ ਵੀ ਨੱਚਣਾ ਛੱਡ ਦਿੱਤਾ।
ਕਹਿਰਾਂ ਦੇ ਬੱਦਲ ਚੜ੍ਹ ਆਏ,
ਕੋਇਲ ਪਈ ਮਾਰੂ ਰਾਗ ਸੁਣਾਏ।
ਭੈਣੀ ਦੀਆਂ ਗਲੀਆਂ ਸੁੰਞੀਆਂ ਹੋਈਆਂ,
ਸੰਗਤਾਂ ਭਰ ਹਟਕੋਰੇ ਰੋਈਆਂ।
ਅੱਜ ਮੁੜ ਕੇ ਯਾਦਾਂ ਆਈਆਂ ਨੇ,
ਅੱਖੀਆਂ ਨੇ ਝੜੀਆਂ ਲਾਈਆਂ ਨੇ।
ਅੱਖੀਆਂ ਦੀ ਥਾਂ ਦਿਲ ਪਿਆ ਰੋਂਦਾ,
ਬਿਰਹਾ ਗੀਤ ਪਿਆ ਹੈ ਗਾਉਂਦਾ।
ਉਹ ਜਾਂਦੇ ਜਾਂਦੇ ਸਾਨੂੰ ਸਮਝਾ ਗਏ ਸਨ,
ਜਗਜੀਤ ਗੁਰੂ ਦੇ ਲੜ ਲਾ ਗਏ ਸਨ।
ਇਸ ਵਿਚੋਂ ਤੁਸੀਂ ਤੱਕਣਾ ਮੇਰੀ ਨੁਹਾਰ,
ਮੈਥੋਂ ਵਧ ਕਰੇਗਾ ਤੁਸਾਂ ਨੂੰ ਪਿਆਰ।
ਧੁਰ ਹਿਰਦੇ ਵਿਚ 'ਮੀਤ' ਝਾਤੀ ਤਾਂ ਮਾਰ,
ਉਹੀ ਰਹਿਮ ਉਹੀ ਮੇਹਰ ਉਹੀ ਪਿਆਰ।

## ਗੁੰਦਿਆਂ ਇਸ ਵਿੱਚ ਸਾਰੇ ਪੰਥ ਦਾ ਭਾਰ

ਪੰਜ ਭਾਦਰੋਂ ਨੂੰ ਬੇਅੰਤ ਪਾਤਸ਼ਾਹ ਜੀ ਨੇ,
ਸਜਾ ਲਈ ਸੀਸ 'ਤੇ ਚਿੱਟੀ ਸੋਹਣੀ ਦਸਤਾਰ।
ਸਾਰੀ ਸੰਗਤ ਨੇ ਜੋ ਆਪ ਨੂੰ ਸੀ ਭੇਟ ਕੀਤੀ,
ਸਨਮਾਣ, ਸ਼ਰਧਾ ਤੇ ਨਾਲੇ ਗੁੰਦ ਕੇ ਪਿਆਰ।
ਨਿਰੀ ਦਸਤਾਰ ਨਹੀਂ ਇਸਨੂੰ ਕਹਿ ਸਕਦੇ,
ਗੁੰਦਿਆਂ ਇਸ ਵਿੱਚ ਸਾਰੇ ਪੰਥ ਦਾ ਭਾਰ।
ਹੱਥ ਜੋੜ ਕੇ ਖਲੋ ਗਏ ਸਤਿਗੁਰੂ ਜੀ,
ਸੰਗਤ ਵਾਲੀ ਦਸਤਾਰ ਕੀਤੀ ਸਵੀਕਾਰ।
ਉਮੜਦੇ ਸਾਗਰ ਜਿਹੀ ਸੰਗਤ ਨੇ ਫੇਰ ਕੀਤੀ,
ਆਪਣੇ ਸਾਹਿਬ ਦੇ ਚਰਨਾਂ ਵਿਚ ਨਮਸਕਾਰ।
ਗੁਰ ਜਗਜੀਤ ਜੀ ਜਿੱਤਿਆ ਜੱਗ ਸਾਰਾ,
ਮਹਿਮਾ ਗਾਉਂਦੇ ਨੇ ਸਾਰੇ ਨਰ ਤੇ ਨਾਰ।
ਸ਼ਾਂਤ ਮੂਰਤ ਤੇਰੀ ਜਿਸ ਇਕ ਵਾਰ ਤੱਕੀ,
ਹੋਰ ਥਾਂ ਦੀ ਰਹੀ ਨਾ ਲੋੜ ਉਹਨੂੰ।
ਮਿਹਰ ਨਜ਼ਰ ਨਾਲ ਜਿਹਨੂੰ ਤੂੰ ਵੇਖ ਲਿਆ,
ਰਹੀ ਜੱਗ ਤੇ ਕੋਈ ਨਾ ਥੋੜ੍ਹ ਉਹਨੂੰ।
ਰਲ ਮਿਲ ਕੇ ਬਹਿਣ ਦੀ ਦੱਸੀ ਜਾਚ ਸਾਨੂੰ,
ਨਾਮ ਬਾਣੀ ਦਾ ਰੱਜ ਕੇ ਉਸ ਕੀਤਾ ਪ੍ਰਚਾਰ।
ਤਾਊਸ ਆਪਣੀ ਨੂੰ ਜਦ ਜਦ ਉਸ ਛੋਹਿਆ,
ਝੂਮ ਉਠਿਆ ਸੰਗੀਤ ਨਾਲ ਸਾਰਾ ਸੰਸਾਰ।
ਆਪਣੀ ਛੱਤਰ ਛਾਇਆ ਹੇਠ ਨਿੱਕੇ ਬੱਚਿਆ ਨੂੰ,
ਭਜਨ ਬੰਦਗੀ ਸੰਗੀਤ ਲਈ ਕੀਤਾ ਤਿਆਰ।

ਤੇਰੀ ਦੀਦ ਦੀ ਇਕ ਝਾਤ ਪਾਉਣ ਖਾਤਰ,
ਕੂਹ ਕੂਹ ਕਰ ਮੋਰਾਂ ਨੇ ਲਾਈ ਬਹਾਰ।
ਹਰੀ ਮੰਦਰ ਨੂੰ ਦਿੱਤਾ ਤੁਸੀਂ ਰੂਪ ਸੋਹਣਾ,
ਬਿਨਾ ਥੰਮਾਂ ਕੀਤਾ ਪ੍ਰਤਾਪ ਮੰਦਰ ਤਿਆਰ।
ਰਾਮ ਮੰਦਰ ਦੀ ਦਿੱਸੇ ਨੁਹਾਰ ਸੋਹਣੀ,
ਗੜਵਾ ਫੱਬਦਾ ਜਿਉਂ ਭੈਣੀ ਦਾ ਸ਼ਿੰਗਾਰ।
ਅਠਸਠ ਤੀਰਥਾਂ ਦਾ ਸਿਰਮੌਰ ਤੀਰਥ,
ਰਾਮ ਮੰਦਰ ਬਣਾਇਆ ਭੈਣੀ ਵਿਚਕਾਰ।
ਜਿੰਨੇ ਸਰੋਵਰ ਡਿੱਠੇ ਮੈਂ ਹਿੰਦੁਸਤਾਨ ਅੰਦਰ,
ਸਭ ਤੋਂ ਬੇਮਿਸਾਲ ਸੋਹਣੀ ਇਹਦੀ ਨੁਹਾਰ।
ਗੱਡਾ ਗੁਰੂ ਰਾਮ ਸਿੰਘ ਦਾ ਲੱਭ ਲਿਆਂਦਾ,
ਛੇਤੀ ਆਉਣਗੇ ਹੁਣ ਸਾਡੇ ਚੀਨੀ ਅਸਵਾਰ।
ਲੰਗਰ ਹਾਲ ਦੀ ਦਿੱਖਦੀ ਦਿੱਖ ਸੋਹਣੀ,
ਹਰਦਮ ਰਹਿੰਦਾ ਲੰਗਰ ਏਥੇ ਤਿਆਰ।
ਬਿਰਧਸ਼ਾਲਾ ਤੇ ਬਿਰਧਾਂ ਨੂੰ ਵੀ ਰਹਿੰਦਾ,
ਆਪਣੇ ਪ੍ਰੀਤਮ ਦਾ ਹਰ ਦਿਨ ਇੰਤਜ਼ਾਰ।
ਘੁੜ-ਸ਼ਾਲਾ, ਗਊ-ਸ਼ਾਲਾ ਦੇ ਜੀਅ ਸਾਰੇ,
ਝੂਮ ਉਠਦੇ ਨੇ ਕਰਕੇ ਸਾਹਿਬ ਦਾ ਦੀਦਾਰ।
ਨਵੀਂ ਪੀੜ੍ਹੀ ਤੇ ਹੋਈ ਪਾਤਸ਼ਾਹ ਜੀ ਦੀ ਕ੍ਰਿਪਾ,
ਸਕੂਲਾਂ - ਕਾਲਜਾਂ ਦੀ ਲਾਈ ਖੂਬ ਭਰਮਾਰ।
ਜਿਹਬਾ ਮੇਰੀ ਨਹੀਂ ਕਰਨ ਬਿਆਨ ਜੋਗੀ,
ਜੋ ਜੋ ਕੀਤੇ ਜੇ ਅਸਾਂ 'ਤੇ ਤੁਸੀ ਉਪਕਾਰ।
ਪੰਜਾਹ ਸਾਲਾਂ ਦੇ ਏਸ ਸਮੇਂ ਵਿੱਚ ਸਤਿਗੁਰੂ,
ਦੇਸਾਂ ਵਿਦੇਸਾਂ ਵਿਚ ਦਿੱਤੀ ਮਹਿਕ ਖਿਲਾਰ।
ਐਸੇ ਸਤਿਗੁਰੂ ਜੀ ਤੋਂ ਮੈਂ ਵਾਰੇ ਵਾਰੇ ਜਾਵਾਂ,
ਬਾਰੰਬਾਰ 'ਮੀਤ' ਕਰਦੀ ਉਹਨੂੰ ਨਮਸਕਾਰ।

## ਪੰਜ ਭਾਦਰੋਂ ਦੀ ਅੱਧੀ ਰਾਤੇ

ਪੰਜ ਭਾਦਰੋਂ ਦੀ ਅੱਧੀ ਰਾਤੇ,
ਟੁਟਿਆ ਅਬੰਰਾਂ ਤੋ ਇਕ ਤਾਰਾ।
ਧਰਤੀ ਰੋਂਦੀ ਅੰਬਰ ਰੋਇਆ,
ਰੋਂਦਾ ਸਾਰਾ ਜਗਤ ਵਿਚਾਰਾ।
ਤਬੇਲੇ ਬੱਧੀਆਂ ਗਊਆਂ ਰੋਈਆਂ,
ਘੁੜ - ਸ਼ਾਲਾ ਦੇ ਘੱੜੇ ਰੋਏ।
ਕਿਥੇ ਟੁਰ ਗਿਆ ਮਾਹੀ ਅਸਾਡਾ,
ਨੈਣ ਅਸਾਂ ਦੇ ਛਮ ਛਮ ਚੋਏ।
ਵੰਡ ਵੇਲੇ ਲੋਕਾਂ ਨੂੰ ਸਮਝਾਕੇ,
ਹਿੰਦੁਸਤਾਨ ਦੇ ਵਿਚ ਲਿਆਏ।
ਭੁੱਖ ਪਿਆਸੇ ਲੋਕਾਂ ਦੇ ਲਈ,
ਥਾਂ - ਥਾਂ ਉਨ੍ਹਾ ਲੰਗਰ ਲਾਏ।
ਜੀਵਨ ਨਗਰ ਵਿਚ ਵੰਡ ਜਮੀਨਾਂ,
ਸਭ ਲੋਕ ਉਹਨਾਂ ਆਹਰੇ ਲਾਏ।
ਸੂਝਵਾਨ ਤੇ ਸਮੇ ਦਾ ਮਾਲਕ,
ਕਲਜੁਗ ਵਿਚ ਇਸ ਫੁਲ ਖਿੜਾਏ।
ਇਸ ਧਰਤੀ ਨੂੰ ਵਡ ਪਰਤਾਪੀ,
ਜਦ ਆ ਕੇ ਚਰਨ ਛੁਹਾਏ।
ਮਿਟੀ ਸੋਨੇ ਦਾ ਰੂਪ ਧਾਰਿਆ,
ਜਿਉਂ ਲੋਹਾ ਪਾਰਸ ਹੋ ਜਾਏ।
ਉਹ ਵੇਦ ਤੇ ਗਰੰਥਾਂ ਦਾ ਗਿਆਨੀ,
ਉਹਦਾ ਸਭ ਨੇ ਰੂਪ ਪਛਾਤਾ ਸੀ।

ਸ਼ੁਧ ਬਾਣੀ ਪੜਨ ਤੇ ਜ਼ੋਰ ਦੇਣਾ,
ਸੁਚ ਮਰਿਆਦਾ ਦਾ ਗਿਆਤਾ ਸੀ।
ਨਾਮ ਜੋ ਸਿਮਰੇ ਉਹ ਮੀਤ ਓਸਦਾ,
ਉਹਦੇ ਜਿਹਾ ਰੂਪ ਜਗਜੀਤ ਓਸਦਾ।
ਕੀਰਤਨ ਦੇ ਨਾਲ ਪ੍ਰੀਤ ਤੇਰੀ ਪ੍ਰੀਤਮਾ,
ਰਾਗ ਸੁਰ ਤਾਲ ਵੀ ਪ੍ਰੀਤ ਤੇਰੀ ਪ੍ਰੀਤਮਾ।
ਜੇ ਮਾਹੀ ਨਾ ਸਾਡੇ ਤੋਂ ਵਖ ਹੁੰਦਾ,
ਭੈਣੀ ਵੀ ਜਾਰੋ ਜਾਰ ਨ ਰੋਂਦੀ।
ਨਾ ਵਿਲਕਦੇ ਦਿਲੀ ਅਰਮਾਨ ਸਾਡੇ,
ਪੰਜ ਭਾਦਰੋਂ ਦੀ ਜੇਕਰ ਨ ਰਾਤ ਔਂਦੀ।

# ਆਪਣੇ ਆਪ ਨੂੰ ਤਿਆਰ ਕਰ ਲੈ

ਰੱਬ ਨੂੰ ਮਿਲਣ ਦੀ ਚਾਹ ਜੇਕਰ ਹੈ ਮਨ ਵਿੱਚ,
ਤਾਂ ਆਪਣੇ ਗੁਰਾਂ ਦੇ ਨਾਲ ਪਿਆਰ ਕਰ ਲੈ।
ਗੁਰੂ ਰੱਬ ਨਾਲ ਤੈਨੂੰ ਮਿਲਾ ਦਏਗਾ,
ਇਸ ਗੱਲ ਦਾ ਪਹਿਲਾਂ ਇਤਬਾਰ ਕਰ ਲੈ।
ਗੁਰੂ ਗੋਬਿੰਦ ਦੋਨੋ ਖੜ੍ਹੇ ਕਾਕੇ ਲਾਗੂੰ ਪਾਇ,
ਬਲਿਹਾਰੀ ਗੁਰ ਆਪਣੇ ਜਿਨ ਗੋਬਿੰਦ ਦੀਆ ਮਿਲਾਇ।
ਗੁਰੂ ਪਉੜੀ ਹੈ ਰੱਬ ਕੋਲ ਪਹੁੰਚਣੇ ਦੀ,
ਪਉੜੀ ਚੜ੍ਹਣ ਲਈ ਖੁਦ ਨੂੰ ਤਿਆਰ ਕਰ ਲੈ।
ਬਾਂਹ ਫੜ ਕੇ ਰੱਬ ਮਿਲਾ ਦਏਗਾ,
ਆਪਣੇ ਗੁਰਾਂ ਦੇ ਨਾਲ ਪਿਆਰ ਕਰ ਲੈ।
ਗੁਰੂ ਹੁੰਦਾ ਹੈ ਬੋਹੜ ਦੀ ਛਾਂ ਵਰਗਾ,
ਤੱਤੀ ਵਾਓ ਨਹੀਂ ਸਿੱਖ ਤੇ ਪੈਣ ਦਿੰਦਾ।
ਧੁਪ ਸਹਾਰਦਾ ਏ ਸੂਰਜ ਦੀ ਆਪਣੇ 'ਤੇ,
ਪਰ ਸੇਕ ਨਹੀਂ ਭਗਤ ਨੂੰ ਲੈਣ ਦਿੰਦਾ।
ਗੁਰੂ ਵਿਚੋਲਾ ਏ ਰੱਬ ਨੂੰ ਮੇਲਣੇ ਦਾ,
ਗੁਰੂ ਰੱਬ ਦਾ ਅਪਣਾ ਹੀ ਖੇਲ ਹੁੰਦਾ।
ਜੇਕਰ ਗੁਰੂ ਨਾ ਦੱਸਦਾ ਜਾਚ ਕੋਈ,
ਕਿਵੇਂ ਰੱਬ ਤੇ ਭਗਤ ਦਾ ਮੇਲ ਹੁੰਦਾ।
ਮਾੜੇ ਕੰਮਾਂ ਤੋਂ ਰੋਕਦਾ ਹੈ ਸਾਨੂੰ,
ਚੰਗੇ ਕੰਮਾਂ ਲਈ ਸਾਨੂੰ ਤਿਆਰ ਕਰਦੈ।
ਇਹਦੀ ਰਜਾ ਵਿੱਚ ਰਹਿ ਕੇ ਵੇਖੀਏ ਜੇ,
ਗਲ ਲਾ ਕੇ ਫੇਰ ਪਿਆਰ ਕਰਦੈ।

ਜਿਸ ਗੁਰੂ ਨਾ ਧਾਰਿਆ ਹੋਵੇ ਕੋਈ,
ਨਿਗੁਰਾ ਆਖਦੇ ਨਾ ਕਦੀ ਸਤਕਾਰ ਹੁੰਦੈ।
ਸਾਧ ਸੰਗਤ ਜੀ ਗੱਲ ਦਾ ਸਾਰ ਏਹੀ,
ਗੁਰੂ ਬਾਝ ਨਾ ਬੇੜਾ ਕਦੀ ਪਾਰ ਹੁੰਦੈ।
ਗੁਰੂ ਦਾਤਾ ਏ ਸਾਰੀਆਂ ਬਰਕਤਾਂ ਦਾ,
ਉਸ ਕੋਲ ਦਯਾ ਦਾ ਭੰਡਾਰ ਅਥਾਹ ਹੁੰਦੈ।
ਭਵ ਸਾਗਰ ਤੋਂ ਪਾਰ ਲਗਾਵਣੇ ਲਈ,
ਗੁਰੂ ਭਗਤ ਦੀ ਬੇੜੀ ਦਾ ਮੱਲਾਹ ਹੁੰਦੈ।
ਜਿਸ ਕੋਲ ਨਹੀਂ ਗੁਰੂ ਅਨਾਥ ਹੈ ਉਹ,
ਉਸਦਾ ਕਦੇ ਵੀ ਨਹੀਂ ਉੱਧਾਰ ਹੁੰਦੈ।
ਗੁਰੂ ਰੱਬ ਤੇ ਮਾਤ ਪਿਤਾ ਹੈ ਜੀ,
ਗੁਰੂ ਬਾਝ ਨਾ ਬੇੜਾ ਕਦੀ ਪਾਰ ਹੁੰਦੈ।
ਅੱਖਾਂ ਮੀਟ ਕੇ ਮਨ ਨੂੰ ਸਾਫ ਕਰਕੇ,
ਇਕ ਵਾਰ ਜੇ ਉਹਨੂੰ ਬੁਲਾ ਲਏਂਗਾ।
ਉਹ ਤੇ ਬੜਾ ਦਿਆਲ ਹੈ ਝਟਪਟ ਹੀ,
ਡੇਰਾ ਮਨ ਵਿੱਚ 'ਮੀਤ' ਲਗਾ ਲਏਗਾ।

## ਮਾਤ ਭੁਪਿੰਦਰ ਤੋਂ ਜਾਈਏ ਬਲਿਹਾਰ

ਇਕ ਮਾਂ ਹੁੰਦੀ ਜੰਮਣ ਵਾਲੀ,
ਇਕ ਮਾਂ ਹੁੰਦੀ ਪਾਲਣ ਵਾਲੀ।
ਇਕ ਮਾਂ ਕਹਿੰਦੀ ਸਦਕੇ ਜਾਂ,
ਇਕ ਮਾ ਕਹਿੰਦੀ ਜਪ ਲੈ ਨਾਂ।
ਮਾਂ ਦੇ ਹਨ ਇਹ ਰੂਪ ਸਾਰੇ,
ਮਾਤ ਭੁਪਿੰਦਰ ਤੋਂ ਜਾਵਾਂ ਵਾਰੇ।
ਗੁੱਸੇ ਨਾਲ ਕਦੇ ਸਮਝਾਂਦੀ,
ਪਿਆਰ ਨਾਲ ਕਦੇ ਗਲ ਲਾਂਦੀ।
ਆਖੇ ਹੁਕਮ ਨੂੰ ਮੰਨਣਾ ਸਿਖੋ,
ਵਿੱਚ ਰਜ਼ਾ ਦੇ ਰਹਿਣਾ ਸਿਖੋ।
ਸਾਧ ਸੰਗਤ ਦੀ ਕਰ ਲਓ ਸੇਵਾ,
ਕਰਕੇ ਸੇਵਾ ਤੇ ਮਿਲਦਾ ਮੇਵਾ।
ਮਾਤ ਭੁਪਿੰਦਰ ਕੀਤਾ ਬੀਬੀਆਂ ਤੇ ਉਪਕਾਰ,
ਜਪਪ੍ਰਯੋਗ ਲਈ ਉਹਨਾਂ ਨੂੰ ਕੀਤਾ ਤਿਆਰ।
ਨਾਲੇ ਦਿੱਤਾ ਸਾਨੂੰ ਗੁਰੂ ਜਗਜੀਤ,
ਬਣਿਆ ਜੋ ਸਭਨਾਂ ਦਾ ਮੀਤ।
ਤਿੰਨ ਪਦਵੀਆਂ ਜੱਗ ਤੇ ਪਾਏ,
ਗੁਰੂ ਹਰੀਸਿੰਘ ਦੀ ਨੂੰਹ ਅਖਵਾਏ।
ਗੁਰੂ ਪ੍ਰਤਾਪ ਦੀ ਸਾਥਣ ਬਣਕੇ,
ਬੇਅੰਤ ਗੁਰਾਂ ਦੀ ਮਾਂ ਬਣ ਚਮਕੇ।
ਘੁੱਟੀ ਨਾਮ ਦੀ ਬੇਅੰਤ ਜੀ ਨੂੰ ਪਿਆਈ,
ਸਾਨੀ ਉਸਦਾ ਜੱਗ ਤੇ ਕੋਈ ਨਾਹੀ।
ਮਾਂ ਭੁਪਿੰਦਰ ਤੋਂ ਜਾਈਏ ਬਲਿਹਾਰ,
'ਮੀਤ' ਇਨ੍ਹਾਂ ਤਾਈਂ ਕੋਟਿ ਨਮਸਕਾਰ।

## ਪੁੰਜ ਸ਼ਾਂਤੀ ਦਾ ਵਲੀ ਬਣ ਆਇਆ

ਬੁਝ ਗਏ ਸੀ ਮਨ ਕੂਕਿਆਂ ਦੇ,
ਵਡ ਪ੍ਰਤਾਪੀ ਦੇ ਜੱਗ ਤੋਂ ਜਾਣ ਕਰਕੇ।
ਤਪਦੇ ਦਿਲਾਂ ਅੰਦਰ ਠੰਡ ਵਰਤ ਗਈ,
ਬੇਅੰਤ ਪਾਤਸ਼ਾਹ ਦੇ ਗੱਦੀ 'ਤੇ ਆਣ ਕਰਕੇ।
ਪੰਜੀ ਭਾਦਰੋਂ ਦਾ ਸੀ ਦਿਨ ਚੜ੍ਹਿਆ,
ਭੈਣੀ ਸਾਹਿਬ ਸਜਿਆ ਦਰਬਾਰ ਸੋਹਣਾ।
ਗੱਦੀ ਨਾਨਕ ਦੀ ਮਿੰਟ ਨਾ ਰਹੇ ਖਾਲੀ,
ਰਲ ਕੂਕਿਆਂ ਕੀਤਾ ਵਿਚਾਰ ਸੋਹਣਾ।
ਮਹਾਰਾਜ ਬੀਰ ਸਿੰਘ ਚਿੱਟਾ ਵਿਛਾਇਆ ਆਸਨ,
ਭਾਈ ਵਜ਼ੀਰ ਸਿੰਘ ਨੇ ਭੇਟ ਦਸਤਾਰ ਕੀਤੀ।
ਬਚਨ ਯਾਦ ਕਰਕੇ ਵਡ ਪ੍ਰਤਾਪੀ ਜੀ ਦੇ,
ਗੁਰ ਜਗਜੀਤ ਜੀ ਦਸਤਾਰ ਸਵੀਕਾਰ ਕੀਤੀ।
ਆਸਨ ਉਤੇ ਬਿਰਾਜੇ ਬੇਅੰਤ ਪਾਤਸ਼ਾਹ ਜੀ,
ਬਣ ਜਗਜੀਤ ਉਹਦੀ ਦਿੱਸੇ ਨੁਹਾਰ ਸੋਹਣੀ।
ਵਾਗਡੋਰ ਸੰਭਾਲਣ ਲਈ ਪੰਥ ਵਾਲੀ,
ਸਜੀ ਸੀਸ 'ਤੇ ਚਿੱਟੀ ਦਸਤਾਰ ਸੋਹਣੀ।
ਗੁਰੂ ਜਗਜੀਤ ਜੀ ਨੂੰ ਮਹਾਰਾਜ ਬੀਰ ਸਿੰਘ ਜੀ,
ਸਭ ਤੋਂ ਪਹਿਲਾਂ ਚਰਨਾਂ 'ਤੇ ਪ੍ਰਣਾਮ ਕੀਤਾ।
ਜਦੋਂ ਗੱਦੀ ਨਸ਼ੀਨੀ ਦੀ ਰਸਮ ਹੋਈ,
ਜੈ-ਜੈ ਕਾਰ ਸਭਨਾ ਖਾਸ ਤੇ ਆਮ ਕੀਤਾ।
ਦਸਤਾਰ ਸਜਾ ਕੇ ਖੜ੍ਹੇ ਹੋ ਗਏ ਸਤਿਗੁਰੂ ਜੀ,
ਸਾਰੀ ਸੰਗਤ ਨੂੰ ਮੁਸਕਰਾ ਕੇ ਦਿਦਾਰ ਦਿੱਤਾ।

ਮੰਦ ਮੰਦ ਮੁਸਕਰਾ ਕੇ ਦਾਤਾਰ ਸਤਿਗੁਰੂ,
ਸਾਰੇ ਪੰਥ ਦਾ ਸਿਰ ’ਤੇ ਚੁੱਕ ਭਾਰ ਲੀਤਾ।
ਪੰਡਾਲ ਚਿੱਟਾ ਵਿਸ਼ਾਲ ਪੈ ਗਿਆ ਛੋਟਾ,
ਦਰਸ਼ਨ ਕਰਨ ਲਈ ਸੰਗਤ ਬੇਸ਼ੁਮਾਰ ਆਈ।
ਚੰਨ ਪੁੰਨਿਆਂ ਦਾ ਆਇਆ ਧਰਤ ਉਤੇ,
ਆਪਣੇ ਪੀਆ ਦਾ ਕਰਨ ਦੀਦਾਰ ਆਈ।
ਗੁਰੂ ਪਿਤਾ ਦਾ ਵਾਕ ਪੁਗਾਉਂਣ ਖਾਤਰ,
ਪੌਦ ਕੂਕਿਆਂ ਦੀ ਨੂੰ ਹਰਾ ਭਰਾ ਰੱਖਿਆ।
ਪਿਆਰ, ਮਾਨ, ਸਤਿਕਾਰ ਦੇ ਸਾਰਿਆਂ ਨੂੰ,
ਹਰ ਇਕ ਜੀਵ ਨੂੰ ਥਾਂ ਪਰ ਥਾਂ ਰੱਖਿਆ।
ਦੁੱਖੀ ਜੀਆਂ ਨੂੰ ਗਲ ਦੇ ਨਾਲ ਲਾਇਆ,
ਗੁਰੂ ਜਗਜੀਤ ਨੇ ਦੁਖੜੇ ਮਿਟਾਣ ਦੇ ਲਈ।
ਪੁੰਜ ਸ਼ਾਂਤੀ ਦਾ ਵਲੀ ਬਣ ਆਇਆ,
ਨਾਮ ਸਿਮਰਨ ਦੀ ਰੰਗਣ ਚਾੜ੍ਹਾਣ ਦੇ ਲਈ।

# ਨਾਨਕ ਗੁਰੂ ਦੀ ਜੋਤ ਜਗਜੀਤ ਸਤਿਗੁਰੂ

ਨਾਨਕ ਗੁਰੂ ਦੀ ਜੋਤ ਜਗਜੀਤ ਸਤਿਗੁਰੂ,
ਆਏ ਕਲਜੁਗ 'ਚ ਜੀਅ ਬਚਾਉਣ ਖਾਤਿਰ।
ਜੀ ਕਰਦੈ ਜੇਕਰ ਵੇਖੋ ਭੈਣੀ ਸਾਹਿਬ ਜਾ ਕੇ,
ਰਬ ਆਇਆ ਏ ਨਾਮ ਜਪਾਉਣ ਖਾਤਿਰ।
ਦੇਵਤੇ ਜਿਸ ਦੇ ਚਰਨਾ ਦੀ ਧੂੜ ਲਭਣ,
ਆਇਆ ਧਰਤੀ ਤੇ ਦਰਸ ਦਿਖਾਣ ਖਾਤਿਰ।
ਓਨੇ ਹੋਣੇ ਨਹੀਂ ਅਸਮਾਨ ਦੇ ਵਿਚ ਤਾਰੇ,
ਜਿਤਨੇ ਤਾਰੇ ਸਨ ਜਗ ਰੁਸ਼ਨਾਣ ਖਾਤਿਰ।

# ਮੇਰੀ ਕੋਟਿ ਕੋਟਿ ਪ੍ਰਣਾਮ

ਗੁਰੂ ਜਗਜੀਤ ਦੇ ਚਰਨਾਂ ਤੇ ਮੇਰੀ ਕੋਟਿ ਕੋਟਿ ਪ੍ਰਣਾਮ।
ਮੇਰੀ ਕੋਟਿ ਕੋਟਿ ਪ੍ਰਣਾਮ, ਮੇਰੀ ਕੋਟਿ ਕੋਟਿ ਪ੍ਰਣਾਮ।
ਭੈਣੀ ਸਾਹਿਬ ਪਾਵਨ ਧਰਤੀ ਜਿੱਥੇ ਸਤਿਗੁਰਾਂ ਦਾ ਡੇਰਾ,
ਸੁੰਦਰ ਆਸਨ ਉਤੇ ਬਿਰਾਜੇ ਸੋਹਣਾ ਸਤਿਗੁਰ ਮੇਰਾ,
ਇਹੀ ਹਰੀ ਮੈਨੂੰ ਨਜ਼ਰ ਆਵੇ, ਇਹੀ ਦਿੱਸਦਾ ਰਾਮ।
ਗੁਰੂ ਜਗਜੀਤ ਦੇ ਚਰਨਾਂ 'ਤੇ..........
ਅੰਮ੍ਰਿਤ ਵੇਲੇ ਲੱਗਦਾ ਏਥੇ ਆਸਾ ਜੀ ਦਾ ਵਾਰਾ,
ਸਵਰਗ ਜਿਹਾ ਪ੍ਰਤੀਤ ਹੋਵੇ, ਵੇਖਣ ਜਿਹੜੇ ਨਜ਼ਾਰਾ,
ਸਾਧ ਸੰਗਤ 'ਚ ਸੋਹਣਾ ਸਜਦਾ ਹੈ ਮੇਰਾ ਘਨਸ਼ਾਮ।
ਗੁਰੂ ਜਗਜੀਤ ਦੇ ਚਰਨਾਂ 'ਤੇ..........
ਸਤਿਗੁਰੂ ਜੀ ਨੇ ਤਾਊਸ ਵਜਾਈ ਨਰ-ਨਾਰੀ ਮੋਹ ਲੀਤੇ,
ਅੰਮ੍ਰਿਤ ਬਚਨ ਸੁਣਾ ਕੇ ਸਤਿਗੁਰ ਪਰ ਉਪਕਾਰ ਨੇ ਕੀਤੇ,
ਇਸਦੇ ਦਰਸ਼ਨ ਵਿੱਚ ਹੀ ਮੈਨੂੰ ਦਿੱਸਦੇ ਚਾਰੇ ਧਾਮ।
ਗੁਰੂ ਜਗਜੀਤ ਦੇ ਚਰਨਾਂ 'ਤੇ..........
ਸਤਿਗੁਰੂ ਦਾ ਦਰਸ਼ਨ ਕਰਕੇ ਥੁੜ੍ਹ ਨਾ ਰਹਿੰਦੀ ਕੋਈ,
ਚਾਰੇ ਕੂੰਟਾਂ ਅੰਦਰ ਫੈਲੀ ਸਤਿਗੁਰੂ ਜੀ ਦੀ ਖੁਸ਼ਬੋਈ,
ਰਿਧੀਆਂ ਸਿਧੀਆਂ ਦੇਂਦੈ ਜਿਹੜੇ ਜਪਦੇ ਇਸਦਾ ਨਾਮ।
ਗੁਰੂ ਜਗਜੀਤ ਦੇ ਚਰਨਾਂ 'ਤੇ..........

# ਵੇਖੋ ਸਈਓ! ਦੁਖੀਆਂ ਦਾ ਸਹਾਰਾ ਆ ਗਿਆ

ਹੋ ਕੇ ਕਾਰ ਤੇ ਸਵਾਰ ਆਏ ਕਲਜੁਗ ਦੇ ਅਵਤਾਰ।
ਵੇਖੋ ਸਈਓ! ਜਗਜੀਤ ਗੁਰੂ ਪਿਆਰਾ ਆ ਗਿਆ।
ਵੇਖੋ ਸਈਓ! ਦੁਖੀਆਂ ਦਾ ਸਹਾਰਾ ਆ ਗਿਆ।
ਘੱਲਿਆ ਨਿਰੰਕਾਰ ਧਰਮ ਧੁਜਾ ਫਹਿਰਾਣ ਲਈ।
ਰਹਿਮਤਾਂ ਤੇ ਬਰਕਤਾਂ ਦਾ ਮੀਂਹ ਵਰਸਾਨ ਲਈ।
ਰਿਸ਼ੀਆਂ ਮੁਨੀਆਂ ਸੋਚ ਵਿਚਾਰ, ਦਿੱਤਾ ਧਰਮ ਰਤਨ ਪੁਰਸਕਾਰ।
ਵੇਖੋ ਸਈਓ!................
ਗਰੀਬਾਂ ਦੇ ਲਈ ਇਹ ਮਸੀਹਾ ਬਣ ਆਇਆ ਏ।
ਪੰਥ ਦੇ ਲਈ ਇਹ ਰਾਮੱਈਆ ਬਣ ਆਇਆ ਏ।
ਕੀਤੇ ਜੱਗ ਤੇ ਉਪਕਾਰ ਦੁਨੀਆਂ ਕਰਦੀ ਜੈ ਜੈਕਾਰ।
ਵੇਖੋ ਸਈਓ!................
ਕਲਜੁਗ ਵਿੱਚ ਇਹ ਨਾਮ ਜਪਦਾ ਤੇ ਜਪਾਂਦਾ ਏ।
ਜਪੋ ਤੇ ਜਪਾਓ ਉਚੀ ਨਾਅਰਾ ਪਿਆ ਲਾਂਦਾ ਏ।
ਰੂਪ ਧਾਰ ਨਿਰੰਕਾਰ ਆਏ ਜੱਗ ਦਾ ਕਰਨ ਉੱਧਾਰ।
ਵੇਖੋ ਸਈਓ!................
ਅਮਨ ਤੇ ਏਕਤਾ ਦਾ ਇਹ ਸੁਨੇਹਾ ਲੈ ਕੇ ਆਇਆ ਏ।
ਸਾਰੇ ਜੱਗ ਉਤੇ ਝੰਡਾ ਅਮਨ ਦਾ ਫਹਿਰਾਇਆ ਏ।
ਹੱਥ ਜੋੜ ਸਾਰਾ ਸੰਸਾਰ ਡਿਗਿਆ ਚਰਨਾਂ ਦੇ ਵਿੱਚਕਾਰ।
ਵੇਖੋ ਸਈਓ!................

## ਮਰਿਯਾਦਾ ਪੁਰਸ਼ੋਤਮ ਹੈਂ ਤੂੰ

ਰਾਮ ਵਾਂਗ ਮਰਿਯਾਦਾ ਪੁਰਸ਼ੋਤਮ ਹੈਂ ਤੂੰ,
ਕ੍ਰਿਸ਼ਨ ਵਾਂਗ ਸੰਗੀਤ ਸੁਨਾਂਦਾ ਵੀ ਹੈਂ।
ਨਾਨਕ ਵਾਂਗ ਹੀ ਦਾਨੀ ਦਾਤਾ ਵੀ ਤੂੰ,
ਲਹਿਣੇ ਵਾਂਗਰਾਂ ਸਿਦਕ ਦਿਖਾਂਦਾ ਵੀ ਹੈਂ।
ਗੁਰੂ ਅਮਰਦਾਸ ਜਿਉ ਸੇਵਾ ਤੇ ਟਹਿਲ ਤੇਰੀ,
ਗੁਰੂ ਰਾਮ ਦਾਸ ਵਾਂਗ ਮੰਦਿਰ ਬਣਵਾਂਦਾ ਵੀ ਹੈਂ।
ਗੁਰੂ ਅਰਜਨ ਜਿਉਂ ਭਾਣੇ ਨੂੰ ਮੰਨੇ ਤੂੰ ਮਿੱਠਾ,
ਹਰਿ ਗੋਬਿੰਦ ਵਾਂਗ ਬਧੇ ਛੁਡਾਂਦਾ ਵੀ ਹੈਂ।
ਹਰਿ ਰਾਏ ਵਾਂਗ ਮਸੀਹਾ ਗਰੀਬਾਂ ਦਾ ਤੂੰ,
ਹਰਿ ਕ੍ਰਿਸ਼ਨ ਵਾਂਗ ਦੁਖੜੇ ਮਿਟਾਂਦਾ ਵੀ ਹੈਂ।
ਗੁਰੂ ਤੇਗ ਬਹਾਦਰ ਵਾਂਗ ਜਪੀ ਤੇ ਤਪੀ ਹੈਂ ਤੂੰ,
ਗੁਰੂ ਦਸ਼ਮੇਸ਼ ਜਿਉਂ ਜ਼ਾਲਮ ਮੁਕਾਂਦਾ ਵੀ ਹੈਂ।
ਗੁਰੂ ਬਾਲਕ ਸਿੰਘ ਵਾਂਗ ਚੁਪ ਤੇ ਚਾਪ ਤੇਰੀ,
ਗੁਰੂ ਰਾਮ ਸਿੰਘ ਵਾਂਗ ਨਾਮ ਜਪਾਂਦਾ ਵੀ ਹੈਂ।
ਗੁਰੂ ਹਰੀ ਸਿੰਘ ਜਿਉਂ ਉਡੀਕ ਚੀਨੀ ਵਾਲੇ ਦੀ,
ਪ੍ਰਤਾਪ ਗੁਰਾਂ ਵਾਂਗ ਸੁਚ ਸੋਧ ਰਖਾਂਦਾ ਵੀ ਹੈਂ।
ਝਲਕ ਤੇਰੇ ਮੁਖੜੇ ਤੇ ਸਾਰੇ ਗੁਰੂਆਂ ਦੀ,
ਕੌਤਕ ਬੇਅੰਤ ਹੀ ਕਰਕੇ ਦਿਖਾਂਦਾ ਵੀ ਹੈਂ।
ਤੇਰੇ ਦਰਸ਼ਨ ਵਿੱਚ ਹਨ ਅਠਸਠ ਤੀਰਥ,
ਜਦੋਂ ਜਿੱਥੇ ਬੁਲਾਈਏ ਉਥੇ ਆਂਦਾ ਵੀ ਹੈਂ।
ਸਾਰੇ ਰੂਪ ਮੈਨੂੰ ਤੇਰੇ ਵਿੱਚ ਆਉਣ ਨਜ਼ਰੀਂ,
ਅਵਤਾਰ ਧਾਰ ਕੇ ਮੁੜ ਮੁੜ ਆਂਦਾ ਵੀ ਹੈਂ।
ਤੇਰੇ ਚਰਨਾਂ ਵਿੱਚ 'ਮੀਤ' ਹੈ ਸਿਜਦਾ ਕਰਦੀ,
ਦੇ ਕੇ ਨਾਮ ਆਧਾਰ ਸਾਨੂੰ ਰਜਾਂਦਾ ਵੀ ਹੈਂ।

## ਪ੍ਰੀਤ ਤੇਰੀ ਇਕ ਡੂੰਘਾ ਸਾਗਰ

ਪ੍ਰੀਤ ਤਰੀ ਇੱਕ ਡੂੰਘਾ ਸਾਗਰ,
ਹਰ ਕੋਈ ਤਾਰੀ ਲਾ ਨਾ ਸਕਿਆ।
ਇਸ ਸਾਗਰ ਜਿਸ ਤਾਰੀ ਲਾਈ,
ਮੋਤੀ ਮਾਣਕ ਉਹ ਪਾ ਸਕਿਆ।
ਪ੍ਰੀਤ ਤੈਨੂੰ ਤਾਂ ਸਾਰੇ ਨੇ ਕਰਦੇ,
ਵਿਰਲੇ ਜਿਨ੍ਹਾਂ ਪਿਆਰ ਤੂੰ ਕਰਿਆ।
ਵੱਖਰਾ ਰੰਗ ਤੇਰੀ ਪ੍ਰੀਤ ਨਗਰ ਦਾ,
ਜੋ ਆਇਆ ਸੋ ਹੋਇਆ ਹਰਿਆ।
ਇਕ ਛਿਨ੍ਹ ਦੀ ਤੇਰੀ ਨਜ਼ਰ ਸਵੱਲੀ,
ਭਰ ਦੇ ਖਾਲੀ ਕਾਸਾ।
ਨਿੱਕੀ ਜਿਹੀ ਮੁਸਕਰਾਹਟ ਤੇਰੀ,
ਵੰਡੇ ਜੱਗ ਵਿੱਚ ਹਾਸਾ।
ਬਚਨ ਤੇਰੇ ਹਨ ਮਾਖਿਓਂ ਮਿੱਠੇ,
ਰਸ ਕੰਨਾਂ ਵਿੱਚ ਘੋਲਣ।
ਦਰਸ਼ਨ ਕਰਕੇ ਧੰਨ ਧੰਨ ਧੰਨ ਧੰਨ,
ਮੋਰ ਪਪੀਹੇ ਬੋਲਣ।
ਟੋਰ ਤੇਰੀ ਮੋਰਾਂ ਤੋਂ ਸੋਹਣੀ,
ਮ੍ਰਿਗ ਵੀ ਤੱਕ ਕੇ ਸੰਗੇ।
ਸਦਾ ਬਹਾਰਾਂ ਉਨ੍ਹਾਂ ਰਾਹਾਂ ’ਤੇ,
ਜਿਥੋਂ ਤੂੰ ਇਕ ਵਾਰੀ ਲੰਘੇਂ।

## ਸੁਣ ਅੰਤਰ ਦੀ ਪੀੜ ਵੇ

ਇਕ ਵਾਰੀ ਆਵਾਜ ਜੇ ਮਾਰੇਂ,
ਚਮਕਣ ਮੇਰੀ ਤਕਦੀਰ ਦੇ ਤਾਰੇ।
ਹੱਸ ਕੇ ਵੇਖੇਂ ਜੇ ਇਕ ਵਾਰ,
ਵਜ ਉਠਣ ਮੇਰੇ ਮਨ ਦੇ ਤਾਰ।
ਕਿਉਂ ਤੂੰ ਰੁਸਿਆ ਮੇਰੇ ਕਾਹਨਾ,
ਮੈਂ ਨਾ ਤੈਨੂੰ ਮਨਾਵਣ ਜਾਨਾ।
ਮੇਰੇ ਨੈਣਾਂ ਚੋਂ ਵਗਦਾ ਨੀਰ ਵੇ,
ਮੇਰੀ ਸੁਣ ਅੰਤਰ ਦੀ ਪੀੜ ਵੇ।

## ਤੱਕ ਕੇ ਮੋਹਣੀ ਮੂਰਤ ਤੇਰੀ

ਮੈਂ ਸ਼ੁਕਰ ਕੀਤਾ ਤੂੰ ਮੈਨੂੰ ਮਿਲਿਆ, ਹੈ ਸਨ ਬੜੇ ਹਨੇਰੇ।
ਤੱਕ ਕੇ ਮੋਹਣੀ ਮੂਰਤ ਤੇਰੀ, ਉਡ ਗਏ ਘੁਪ ਹਨੇਰੇ।
ਤੂੰ ਪਾਰਸ ਜਿਸ ਤੈਨੂੰ ਛੋਹਿਆ, ਪਲਟੀ ਉਸਦੀ ਕਾਇਆ।
ਲੋਹੇ ਨੂੰ ਸੋਨਾ ਕਰ ਦੇਵੇਂ, ਅਜਬ ਤੇਰੀ ਹੈ ਮਾਇਆ।
ਬਖਸ਼ੋ ਸਤਿਗੁਰੂ ਆਉਗਣ ਮੇਰੇ, ਚਰਨਾਂ ਤੋਂ ਨਾ ਦੂਰ ਕਰੀਂ।
ਨਾਮ ਦਾਨ ਦੀ ਮੰਗ ਹੈ ਦਾਤਾ, ਝੋਲੀ ਮੇਰੀ ਭਰਪੂਰ ਕਰੀਂ।
ਆਉਗਣ ਹਾਰੀ ਅਰਜ ਗੁਜ਼ਾਰੇ, 'ਮੀਤ' ਦੀ ਦਾਤਾ ਸੁਣੋ ਅਰਦਾਸ।
ਹਿਰਦੇ ਵਸ ਕੇ ਦਰਸ ਦਿਖਾਵੋ, ਮੁਕ ਜਾਵੇ ਅੱਖੀਆਂ ਦੀ ਪਿਆਸ।

# ਖ਼ਿਮਾਂ ਦਾ ਭੰਡਾਰ

ਬੇਅੰਤ ਦਾਤਾਂ ਦਿਤੀਆਂ ਤੂੰ ਦਾਤਾਰ ਮੈਨੂੰ,
ਮੈਂ ਅਕ੍ਰਿਤਘਨ ਤੇਰੀ ਸਾਰ ਨਾ ਜਾਨੀ।
ਖ਼ਿਮਾ ਦਾ ਭੰਡਾਰ ਹੈ ਪਾਸ ਤੇਰੇ,
ਤੇਰੀ ਛਾਂ ਹੇਠ ਮੈਂ ਬੜੀ ਮੌਜ ਮਾਨੀ।
ਰਹਿਮਤਾਂ ਦਾ ਸਾਗਰ ਹੈ ਪਾਸ ਤੇਰੇ,
ਨਹੀਂ ਜੱਗ ਤੇ ਤੇਰਾ ਕੋਈ ਵੀ ਸਾਨੀ।
ਖ਼ੈਰ ਨਾਮ ਦੀ ਪਾ ਦੇ ਮੇਰੇ ਪ੍ਰੀਤਮਾ ਵੇ,
ਝੋਲੀ ਅੱਡ ਖਲੋਤੀ 'ਮੀਤ' ਨਿਮਾਣੀ।

# ਮੇਰਾ ਸਤਿਗੁਰੂ ਪਰ ਉਪਕਾਰੀ

ਮੇਰਾ ਸਤਿਗੁਰੂ ਪਰ ਉਪਕਾਰੀ,
ਜਿਨ੍ਹੇ ਡੁੱਬਦੀ ਦੁਨੀਆਂ ਤਾਰੀ। ਮੇਰਾ ਸਤਿਗੁਰੂ ........
ਜੇਹੜਾ ਇਸਦੇ ਦਰ 'ਤੇ ਆਏ,
ਮੂੰਹੋਂ ਮੰਗੀਆਂ ਮੁਰਾਦਾਂ ਪਾਏ।
ਅਬ ਆਈ ਹਮਾਰੀ ਬਾਰੀ। ਮੇਰਾ ਸਤਿਗੁਰੂ ........
ਮੈਂ ਬਾਲਕ ਮੁਗਧ ਅੰਜਾਣਾ,
ਮੇਰਾ ਉਲਝਿਆ ਤਾਣਾ ਬਾਣਾ।
ਪ੍ਰਭੂ ਬਿਗੜੀ ਬਾਤ ਸਵਾਰੀ। ਮੇਰਾ ਸਤਿਗੁਰੂ ........
ਇਹ ਆਦਿ ਪੁਰਖ ਕ੍ਰਿਪਾਲਾ,
ਇਹ ਗਊਆਂ ਦਾ ਗੋਪਾਲਾ।
ਇਹ ਮੀਰਾਂ ਦਾ ਗਿਰਧਾਰੀ। ਮੇਰਾ ਸਤਿਗੁਰੂ ........
ਧੰਨੇ ਦੀਆਂ ਮੱਝੀਆਂ ਚਾਰੇ,
ਸੁਦਾਮੇ ਦੇ ਮਹੱਲ ਉਸਾਰੇ।
ਭਗਤਾਂ ਨਾਲ ਇਸਦੀ ਯਾਰੀ। ਮੇਰਾ ਸਤਿਗੁਰੂ ........
ਇਸ ਦਰੋਪਤੀ ਦੀ ਲਾਜ ਬਚਾਈ,
ਇਸ ਭੀਲਣੀ ਦੀ ਆਸ ਪੁਜਾਈ।
ਇਸ ਗਣਿਕਾ ਜਹੀ ਵੀ ਤਾਰੀ। ਮੇਰਾ ਸਤਿਗੁਰੂ ........

## ਅਮਨ ਦਾ ਦੇਵਤਾ

ਸ਼ਾਂਤੀ ਦਾ ਪੁੰਜ ਅਤੇ ਅਮਨ ਦਾ ਦੇਵਤਾ ਹੈ,
ਜ਼ਾਲਮਾਂ ਨੂੰ ਵੀ ਪਿਆਰ ਨਾਲ ਵੇਖਦਾ ਹੈ।
ਕਿਸੇ ਲਈ ਰੂਪ ਸ਼ਾਮ ਦਾ ਵਟਾਂਵਦਾ ਹੈ,
ਚੁੱਪ ਕੀਤੇ ਕੌਤਕ ਵੱਡੇ ਵੱਡੇ ਦਿਖਾਂਵਦਾ ਹੈ।

ਕੀੜੀ ਬਣ ਕੇ ਤੱਤੇ ਖੰਬਿਆਂ 'ਤੇ ਟੁਰ ਪਏ,
ਨਰਸਿੰਘ ਬਣ ਪ੍ਰਹਿਲਾਦ ਨੂੰ ਬਚਾਂਵਦਾ ਹੈ।
ਅਵਤਾਰ ਹੈਂ ਤੂੰ ਸਤਿਗੁਰੂ ਨਾਨਕ ਜੀ ਦਾ,
ਵੱਖ ਵੱਖ ਰੂਪ ਆਪਣਾ ਬਣਾਂਵਦਾ ਹੈ।

ਕੋਧਰੇ ਦੀ ਰੋਟੀ ਵਿਚੋਂ ਦੁੱਧ ਦੀ ਧਾਰ ਕੱਢ,
ਭਾਗੋ ਦੀਆਂ ਪੂੜੀਆਂ ਚੋਂ ਰੱਤ ਵਖਾਂਵਦਾ ਹੈ।
ਦਸ਼ਮੇਸ਼ ਰੂਪ ਧਾਰ ਪਰਿਵਾਰ ਸਾਰਾ ਵਾਰ ਦਿੱਤਾ,
ਪਾੜ ਕੇ ਬੇਦਾਵਾਂ ਸਿੱਖਾਂ ਨੂੰ ਗਲ ਲਾਂਵਦਾ ਹੈ।

ਕਦੇ ਤੂੰ ਬਣ ਕੇ ਦਿਖਾਵੇਂ ਉਚ ਦਾ ਪੀਰ,
ਮਾਛੀਵਾੜੇ ਜੰਗਲਾਂ 'ਚ ਡੇਰਾ ਕਦੀ ਲਾਂਵਦਾ ਹੈ।
ਗੁਰੂ ਰਾਮ ਸਿੰਘ ਰੂਪ ਬਣਕੇ ਤੇ ਜੱਗ ਉਤੇ,
ਨਾਮ ਜਪਦਾ ਤੇ ਸਾਰੇ ਜੱਗ ਨੂੰ ਜਪਾਂਵਦਾ ਹੈ।

ਕਿਤੇ ਰਾਏ ਸਿੰਘ ਨੂੰ ਬਚਾਵੇ ਪਹੁੰਚ ਸ਼ੇਰ ਕੋਲੋਂ,
ਬਾਲ ਘੁਮਿਆਰੀ ਦਾ ਚਰਨ ਲਾਏ ਜਿਵਾਲਦਾ ਹੈ।
ਗੁਰੂ ਹਰੀ ਸਿੰਘ ਰੂਪ ਸਿੱਖੀ ਹਰੀ ਭਰੀ ਰੱਖੇ,
ਦੇ ਕੇ ਪਹਿਰਾ ਆਪ ਪੰਥ ਨੂੰ ਸੰਭਾਲਦਾ ਹੈ।

ਵਡ ਪ੍ਰਤਾਪੀ ਆਏ ਵੱਡੇ ਪ੍ਰਤਾਪ ਵਾਲੇ,
ਸੁੱਚ ਸੋਧ ਨਾਮ ਬਾਣੀ ਦਾ ਪ੍ਰਵਾਹ ਚਲਾਂਵਦਾ ਹੈ।
ਗੁਰੂ ਜਗਜੀਤ ਆਇਆ ਭਗਤਾ ਦਾ ਮੀਤ ਬਨ,
ਬੇਅੰਤ ਕੌਤਕ ਕਰ ਰੋਂਦਿਆਂ ਨੂੰ ਹਸਾਂਵਦਾ ਹੈ।
ਜੁਗਾ ਜੁਗਾਂਤਰਾਂ ਤੋਂ ਵੱਖ-ਵੱਖ ਰੂਪਾਂ 'ਚ।
ਸਮੇ ਦਾ ਅਵਤਾਰ ਬਣ ਧਰਤ 'ਤੇ ਆਂਵੰਦਾ ਹੈ।

## ਤੂੰ ਬੇਅੰਤ ਤੇਰਾ ਅੰਤ ਨਾ ਜਾਣਾ

ਜੱਗ ਨੂੰ ਜਿੱਤਣ ਵਾਲੇ ਗੁਰੂ ਜਗਜੀਤ ਜੀ
ਤੂੰ ਬੇਅੰਤ ਤੇਰਾ ਅੰਤ ਨਾ ਜਾਣਾ।
ਤੇਰੀ ਉਪਮਾ ਤੋਹਿ ਬਣ ਆਵੇ,
ਮੈਂ ਕੀ ਜਾਣਾ ਬਾਲ ਨਿਮਾਣਾ।
ਤੂੰ ਬੇਅੰਤ.........

ਰਾਮਈਆ ਹਉ ਬਾਰਿਕ ਤੇਰਾ,
ਕਾਹੇ ਨਾ ਖੰਡਸ ਅਵਗੁਣ ਮੇਰਾ।
ਕਰ ਕ੍ਰਿਪਾ ਬਖਸ਼ ਮਿਹਰਵਾਨਾ
ਤੂੰ ਬੇਅੰਤ.........

ਆਪਣੇ ਸੇਵਕ ਕੋ ਕਬਹੁ ਨਾ ਬਿਸਾਰਹੁ,
ਹਮਰੇ ਦੋਖ ਰਿਦੈ ਮਤ ਧਾਰਹੁ,
ਹਰਿ ਅਰਾਧਿ ਨਾ ਜਾਣਾ
ਤੂੰ ਬੇਅੰਤ.........

ਸਾਸਿ ਸਾਸਿ ਹਮ ਭੁਲਣ ਹਾਰੇ,
ਤੁਮ ਸਮਰਥ ਅਗਨਤ ਅਪਾਰੇ,
ਮੇਰੀ ਬਖਸ਼ ਖਤਾ ਮੈਂ ਨਿਮਾਣਾ
ਤੂੰ ਬੇਅੰਤ.........

# ਨਾਮਧਾਰੀ ਪੰਥ ਦਿਆ ਰੌਸ਼ਨ ਸਿਤਾਰਿਆ ਵੇ

ਆਇਆ ਏਂ ਤੂੰ ਜੱਗ ਉਤੇ ਨਾਮ ਨੂੰ ਜਪਾਉਣ ਲਈ,
ਪ੍ਰੀਤਮਾ ਪਿਆਰਿਆ ਤੇ ਜੱਗ ਦੇ ਦੁਲਾਰਿਆ ਵੇ।
ਆਇਆ ਏਂ ਤੂੰ ਦੇ ਕੇ ਚਾਨਣ ਹਨੇਰੇ ਨੂੰ ਹਟਾਣ ਲਈ,
ਚਾਨਣ ਮੁਨਾਰਿਆ ਪ੍ਰਤਾਪ ਗੁਰਾਂ ਦੇ ਪਿਆਰਿਆ ਵੇ।
ਕਿਹੜੇ ਕਿਹੜੇ ਗੁਣ ਤੇਰੇ ਕਰਾਂ ਮੈਂ ਬਿਆਨ ਸਤਿਗੁਰੂ,
ਜੱਗ ਤੋਂ ਅਨੋਖਿਆ ਤੇ ਜੱਗ ਤੋਂ ਨਿਆਰਿਆ ਵੇ।
ਰੂਪ ਹੈ ਅਨੂਪ ਤੇਰਾ, ਚੰਨ ਜਿਉਂ ਚਮਕੇ ਚੇਹਰਾ,
ਦਰਸ਼ਨ ਤੇਰਾ ਕਰਕੇ ਅਸਾਂ ਜਨਮ ਸਵਾਰਿਆ ਵੇ।
ਜੱਗ ਨੂੰ ਜਿੱਤਣ ਲਈ ਜੱਗ ਉਤੇ ਆਇਆ ਹੈਂ ਤੂੰ,
ਮਾਤ ਭੁਪਿੰਦਰ ਜੀ ਦੀ ਅੱਖੀਆਂ ਦੇ ਤਾਰਿਆਂ ਵੇ।
ਫੁੱਲਾਂ ਵਾਂਗ ਤੂੰ ਮਹਿਕਾਇਆ ਏ ਸੰਸਾਰ ਸਾਰਾ,
ਦੁੱਖ ਅਤੇ ਦਰਦ ਸਾਰੇ ਜੱਗ ਦਾ ਨਿਵਾਰਿਆ ਵੇ।
ਸੁੱਚ ਸੋਧ ਬਾਣੀ ਵਾਲੀ ਦਾਤ ਵੰਡੀ ਜੱਗ ਉਤੇ,
ਨਾਮ ਜਪਾ ਕੇ ਸਾਰਾ ਕਲਜੁਗ ਤਾਰਿਆ ਵੇ,
ਗੀਤ ਤੇ ਸੰਗੀਤ ਨੂੰ ਜਗ ਤੇ ਹੈ ਅਮਰ ਕੀਤਾ,
ਗਾ ਕੇ ਸੰਗੀਤ ਸਾਰਾ ਜਗਤ ਸ਼ਿੰਗਾਰਿਆ ਵੇ।
ਕੌਤਕ ਅਨੇਕ ਕੀਤੇ ਬੰਦਾ ਬੰਦਾ ਦੱਸੇ ਸਾਖੀ,
ਨਾਮਧਾਰੀ ਪੰਥ ਦਿਆ ਰੌਸ਼ਨ ਸਿਤਾਰਿਆ ਵੇ।
ਫ਼ਖ਼ਰ ਹੈ ਸਾਨੂੰ ਅਸੀਂ ਤੇਰੇ ਹਾਂ ਜਗਜੀਤ ਸਤਿਗੁਰੂ,
ਚਰਨੀਂ ਤੇਰੀ ਲੱਗ 'ਮੀਤ' ਰੱਬ ਸੱਚਾ ਪਾ ਲਿਆ ਵੇ।

# ਤੁਸੀਂ ਧੰਨ ਹੋ ਗੁਰੂ ਜਗਜੀਤ ਜੀ

ਤੁਸੀਂ ਧੰਨ ਹੋ ਗੁਰੂ ਜਗਜੀਤ ਜੀ ਤੁਸੀਂ ਧੰਨ ਹੋ,
ਤੁਸੀਂ ਧੰਨ ਹੋ, ਧੰਨ ਹੋ, ਧੰਨ ਹੋ, ਤੁਸੀਂ ਧੰਨ ਹੋ................
ਨਿਮਾਣਿਆਂ ਦੇ ਮਾਣ ਗੁਰੂ ਜਗਜੀਤ ਜੀ,
ਨਿਤਾਣਿਆਂ ਦੇ ਤਾਣ ਗੁਰੂ ਜਗਜੀਤ ਜੀ, ਤੁਸੀਂ ਧੰਨ ਹੋ..........
ਸਕਲ ਕਲਾ ਸਮਰਥ ਗੁਰੂ ਜਗਜੀਤ ਜੀ।
ਮੇਰੇ ਸਿਰ 'ਤੇ ਰੱਖਿਆ ਹੱਥ ਗੁਰੂ ਜਗਜੀਤ ਜੀ, ਤੁਸੀਂ ਧੰਨ ਹੋ..
ਅੱਖੀਆਂ ਦੇ ਨੂਰ ਗੁਰੂ ਜਗਜੀਤ ਜੀ,
ਹਾਜਰਾ ਹਜ਼ੂਰ ਗੁਰੂ ਜਗਜੀਤ ਜੀ, ਤੁਸੀਂ ਧੰਨ ਹੋ...............
ਪੰਥ ਦੇ ਤਾਜ ਗੁਰੂ ਜਗਜੀਤ ਜੀ,
ਗਰੀਬ ਨਿਵਾਜ ਗੁਰੂ ਜਗਜੀਤ ਜੀ, ਤੁਸੀਂ ਧੰਨ ਹੋ...............
ਤੇਰੇ ਜਿਹਾ ਨਹੀਂ ਕੋਈ ਦਾਨੀ ਗੁਰੂ ਜਗਜੀਤ ਜੀ,
ਤੇਰਾ ਨਹੀਂ ਕੋਈ ਸਾਨੀ ਗੁਰੂ ਜਗਜੀਤ ਜੀ, ਤੁਸੀਂ ਧੰਨ ਹੋ.......
ਤੂੰ ਹੈ ਬੇਅੰਤ ਗੁਰੂ ਜਗਜੀਤ ਜੀ,
ਤੇਰੇ ਕੌਤਕ ਬੇਅੰਤ ਗੁਰੂ ਜਗਜੀਤ ਜੀ, ਤੁਸੀਂ ਧੰਨ ਹੋ...........
ਚਰਨਾਂ ਨਾਲ ਜੋੜੋ ਗੁਰੂ ਜਗਜੀਤ ਜੀ,
ਖਾਲੀ ਨਾ ਮੋੜੋ ਗੁਰੂ ਜਗਜੀਤ ਜੀ, ਤੁਸੀਂ ਧੰਨ ਹੋ...............

## ਤੂੰ ਨਾ ਰੁੱਸੀਂ ਐ ਮੇਰੇ ਦਾਤਿਆ

ਤੂੰ ਨਾ ਰੁੱਸੀਂ ਐ ਮੇਰੇ ਦਾਤਿਆ
ਮੈਨੂੰ ਜਗ ਦੇ ਰੁੱਸਨ ਦਾ ਡਰ ਕੋਈ ਨਾ।
ਜੇਕਰ ਤੂੰ ਮੇਥੋਂ ਮੁਖ ਮੋੜਿਆ
ਮੇਰਾ ਤੇਰੇ ਬਿਨਾ ਹੋਰ ਦਰ ਕੋਈ ਨਾ।
ਲੋਕੀ ਕੀ ਕਹਿੰਦੇ ਮੈਨੂੰ ਮੈਂ ਕੀ ਜਾਣਾ।
ਤੇਰੀ ਪ੍ਰੀਤ 'ਚ ਛਡਾਂ ਮੈਂ ਸਾਰਾ ਜਮਾਨਾ।
ਤੂੰ ਮੇਰਾ ਮੈਂ ਤੇਰੀ ਪ੍ਰੀਤਮ ਲੋਕਾਂ ਦਾ ਮੈਨੂੰ ਡਰ ਕੋਈ ਨਾ।
ਤੂੰ ਨਾ ਰੁੱਸੀਂ ........
ਜਦ ਮੈਂ ਹਸਾਂ ਮੇਰੇ ਨਾਲ ਹੱਸੀਂ
ਜੇ ਮੈਂ ਰੋਵਾਂ ਤੇ ਗਲ ਲਾਏ ਲਈਂ
ਜਗ ਦੇ ਥਪੇੜਿਆਂ ਤੋਂ ਜੇ ਘਬਰਾਵਾਂ
ਮੈਨੂੰ ਡੋਲਨ ਤੋਂ ਬਚਾਏ ਲਈਂ
ਜੇਕਰ ਤੂੰ ਮੇਰੇ ਨਾਲ ਹੋਵੇਂ
ਮੈਨੂੰ ਇਨ੍ਹਾਂ ਥਪੇੜਿਆਂ ਦਾ ਡਰ ਕੋਈ ਨਾ।
ਤੂੰ ਨਾ ਰੁੱਸੀਂ ........
ਤੇਰੇ ਆਵਨ ਦੀ ਜੇਕਰ ਖਬਰ ਸੁਣਾਂ
ਮੈਂ ਪਲਕਾਂ ਦੀ ਸੇਜ ਵਿਛਾਏ ਲਵਾਂ
ਜੇਕਰ ਤੂੰ ਮੈਨੂੰ ਦਰਸ ਦਿਖਾਏਂ
ਤੈਨੂੰ ਅਖੀਆਂ ਦੇ ਵਿਚ ਵਸਾਏ ਲਵਾਂ।
ਤੂੰ ਮੇਰੇ ਹਿਰਦੇ ਵਿਚ ਵਾਸ ਕਰੇਂ,
ਕਿਸੇ ਗਲ ਦੀ ਰਹੇ ਫਿਕਰ ਕੋਈ ਨਾ।
ਤੂੰ ਨਾ ਰੁੱਸੀਂ ........

## ਇਕ ਝਲਕ

ਇਕ ਝਲਕ ਤੇਰੀ ਜੇਹੜੀ ਪੈ ਗਈ,
ਅੱਖੀਆਂ ਤੋਂ ਅੰਦਰ ਲਹਿ ਗਈ।
ਫਿਰ ਹਿਰਦੇ ਵਿੱਚ ਠੰਡ ਪੈ ਗਈ।
ਜਦ ਡਿੱਠਾ ਮੈਂ ਦਰਬਾਰ ਤੇਰਾ,
ਸਾਰਾ ਜੱਗ ਏਥੇ ਸੇਵਾਦਾਰ ਤੇਰਾ,
ਏਥੇ ਸਭ ਨੂੰ ਮਿਲਦਾ ਪਿਆਰ ਤੇਰਾ,
ਬਣ ਮੀਰਾ ਮੈਂ ਵੀ ਦਰ ਢਹਿ ਪਈ।
ਇਕ ਝਲਕ ...................
ਜਦ ਆਉਣਾ ਸੁਣਿਆ ਮੈਂ ਤੇਰਾ,
ਮਨ ਬਾਗ ਦਾ ਖਿੜਿਆ ਹੈ ਖੇੜਾ,
ਖੁਸ਼ੀਆਂ ਨਾਲ ਭਰਿਆ ਵੇਹੜਾ,
ਮੈਂ ਵਿੱਚ ਉਡੀਕਾਂ ਬਹਿ ਗਈ।
ਇਕ ਝਲਕ ...................
ਤੇਰਾ ਤੱਕਿਆ ਜਦ ਰੂਪ ਇਲਾਹੀ,
ਹਿਰਦੇ ਤੋਂ ਉਤਰ ਗਈ ਸਿਆਈ,
ਤੇਰੇ ਪਿਆਰ ਵਿੱਚ ਹੋ ਕੇ ਸ਼ੁਦਾਈ,
'ਮੀਤ' ਸਵਰਗ ਦੇ ਰਸਤੇ ਪੈ ਗਈ।

## ਮੈਂ ਬੂਟਾ ਇਸ ਫੁਲਵਾੜੀ ਦਾ

ਮੈਂ ਬੂਟਾ ਇਸ ਫੁਲਵਾੜੀ ਦਾ
ਗੁਰੂ ਜਗਜੀਤ ਦੀ ਵਾੜੀ ਦਾ।
ਨਾਮ ਦਾ ਬੀਜ, ਨਾਮ ਦਾ ਪਾਣੀ,
ਖਾਦ ਵੀ ਨਾਮ ਦੀ ਪਾਂਦਾ ਏ।
ਸੜੇ ਗਲੇ ਬੀਜਾਂ ਵਿਚੋਂ ਵੀ,
ਸੋਹਣਾ ਫੁੱਲ ਖਿੜ ਜਾਂਦਾ ਏ।
ਛੋਹ ਮਿਲ ਜਾਵੇ ਜੇ ਇਸ ਮਾਲੀ ਦੀ,
ਗੁੰਚੇ ਜਹੀ ਮਹਿਕ ਖਿਲਾਰੀ ਦਾ।
ਮੈਂ ਬੂਟਾ ਇਸ ...................
ਧੰਨ ਭਾਗ ਇਹ ਮੈਨੂੰ ਮਿਲਿਆ ਏ,
ਤਾਂ ਹੀ ਕੰਡਿਆਂ ਵਿਚੋਂ ਫੁੱਲ ਖਿੜਿਆ ਏ।
ਇਸ ਕੰਡਿਆਂ ਕੋਲੋਂ ਬਚਾ ਕੇ ਤੇ।
ਕੋਮਲ ਤਲੀਆਂ 'ਤੇ ਧਰਿਆ ਏ।
ਜੇਕਰ ਮੈਨੂੰ ਸਤਿਗੁਰ ਨਾ ਮਿਲਦਾ,
ਮੈਂ ਪੈਰਾਂ ਹੇਠ ਲਤਾੜੀ ਦਾ।
ਮੈਂ ਬੂਟਾ ਇਸ ...................
ਜਦੋਂ ਮਿਹਰ ਨਜ਼ਰ ਨਾਲ ਤੱਕਦਾ ਏ,
ਮੇਰਾ ਰੂਪ ਹੋਰ ਵੀ ਭੱਖਦਾ ਏ।
ਕੰਡਿਆਂ ਦੇ ਦੁੱਖ ਭੁੱਲ ਜਾਂਦੇ ਨੇ,
ਜੱਗ ਆਪਣਾ ਆਪਣਾ ਲੱਗਦਾ ਏ।
ਮੈਂ ਗੁਰ ਜਗਜੀਤ ਦੀ ਸੇਵਕ ਹਾਂ,
ਮੈਨੂੰ ਮਾਣ ਹੈ ਏਸ ਕਿਆਰੀ ਦਾ।
ਮੈਂ ਬੂਟਾ ਇਸ ...................

## ਜੀਅ ਕਰਦੈ

ਜਦੋਂ ਤੱਕਦੇ ਹੋ ਆਸੇ ਪਾਸੇ।
ਜਦੋਂ ਹੱਸਦੇ ਹੋ ਮਿਠੜੇ ਹਾਸੇ।
ਮੇਰਾ ਬਚਨ ਸੁਣਨ ਨੂੰ ਜੀਅ ਕਰਦੈ,
ਤੇਰੇ ਚਰਨ ਫੜਣ ਨੂੰ ਜੀਅ ਕਰਦੈ।
ਚੁੱਪਚਾਪ ਮੇਹਰਾਂ ਕਰੀ ਜਾਂਦੇ ਹੋ।
ਨਾ ਸਾਨੂੰ ਕਦੀ ਜਤਾਂਦੇ ਹੋ।
ਆ ਬਹਿ ਗੱਲ ਕਰੀਏ ਪ੍ਰੀਤਮ,
ਧੰਨਵਾਦ ਕਰਨ ਨੂੰ ਜੀਅ ਕਰਦੈ।
ਮੇਰੇ ਦੁੱਖ ਗਰੀਬੀ ਕੱਟ ਦਿੱਤੀ ਜੇ,
ਰਹਿਮਤਾਂ ਨਾਲ ਝੋਲੀ ਭਰ ਦਿੱਤੀ ਜੇ।
ਇਕ ਕਿਨਕਾ ਨਾਮ ਦਾ ਦੇਵੋ ਜੀ,
ਮੇਰਾ ਨਾਮ ਜਪਣ ਨੂੰ ਜੀਅ ਰਕਦੈ।
ਮੈਂ ਤੇਰੀ ਸਦਾ ਕਹਾਂਦੀ ਰਹਾਂ,
ਨਾਮ ਜਪਦੀ ਤੈਨੂੰ ਧਿਆਂਦੀ ਰਹਾਂ।
ਤੂੰ ਅੱਖੀਆਂ ਦੇ ਵਿੱਚ ਵਸਦਾ ਰਹੇਂ,
ਹਰਦਮ ਮੇਰਾ ਇਹ ਜੀਅ ਕਰਦੈ।
ਮੈਂ ਦਿਲ ਦਾ ਆਸਨ ਬਣਾਇਆ ਏ,
ਵਿੱਚ ਤੇਰਾ ਹੀ ਅਕਸ ਸਜਾਇਆ ਏ।
ਹਰ ਪਲ ਦਰਸ਼ਨ ਕਰਦੀ ਰਹਾਂ,
ਏਹੀ ਅਰਜ ਕਰਨ ਨੂੰ ਜੀਅ ਰਕਦੈ।

## ਦਰ ਆਇਆ ਨਹੀਂ ਘਲਿਆ ਕਦੀ ਖਾਲੀ

ਦਰ ਆਇਆ ਨਾ ਘਲਿਆ ਕਦੀ ਖਾਲੀ,
ਮਾਇਆ ਹਥੋਂ ਦੇਅ ਠੀਕ ਕੀਤੇ ਬਿਮਾਰ।
ਸੰਗਤ ਰਹੇ ਸਦਾ ਤੰਦਰੁਸਤ ਤੇਰੀ,
ਅਪੋਲੋ ਹਸਪਤਾਲ ਕਰਵਾਇਆ ਤਿਆਰ।
ਚੋਜ ਰਚਾਕੇ ਢਿਲੀ ਜਹੀ ਸੇਹਤ ਵਾਲਿਆ ਵੇ
ਦੁਖਾਂ ਨੂੰ ਹਰਨ ਵਾਲਿਆਂ ਵੇ,
ਹੋ ਸਕਦਾ ਨਹੀਂ ਕਦੇ ਵੀ ਤੂੰ ਬਿਮਾਰ।

# ਅਠਸਠ ਤੀਰਥਾਂ ਦਾ ਮਿਰਮੌਰ ਤੀਰਥ

ਅਠਸਠ ਤੀਰਥਾਂ ਦਾ ਮਿਰਮੌਰ ਤੀਰਥ,
ਰਾਮ ਸਰੋਵਰ ਬਣਾਇਆ ਭੈਣੀ ਵਿਚਕਾਰ।
ਜਿਨੇ ਸਰੋਵਰ ਡਿਠੇ ਮੈਂ ਹਿੰਦੁਸਤਾਨ ਅੰਦਰ,
ਸਭ ਤੋਂ ਬੇਮਿਸਾਲ ਸੋਹਣੀ ਏਸਦੀ ਨੁਹਾਰ।
ਗੱਡਾ ਗੁਰੂ ਰਾਮ ਸਿੰਘ ਜੀ ਦਾ ਲਭ ਆਂਦਾ,
ਛੇਤੀ ਹੀ ਆਉਣਗੇ ਸਾਡੇ ਚੀਨੀ ਅਸਵਾਰ।
ਲੰਗਰ ਹਾਲ ਦੀ ਦਿਸੇ ਪਈ ਦਿਖ ਸੋਹਣੀ,
ਹਰਦਮ ਮਿਲਦਾ ਹੈ ਇਥੇ ਲੰਗਰ ਤਿਆਰ।
ਬਿਰਧਸ਼ਾਲਾ ਦੇ ਬਿਰਧਾਂ ਨੂੰ ਵੀ ਰਹਿੰਦਾ,
ਪਿਆਰੇ ਪ੍ਰੀਤਮ ਦਾ ਹਰ ਦਿਨ ਇੰਤਜਾਰ।
ਘੁੜ ਸ਼ਾਲਾ ਗਊ ਸ਼ਾਲਾ ਦੇ ਜੀਵ ਸਾਰੇ।
ਝੂਮ ਉਠਦੇ ਨੇ ਸਾਹਿਬ ਦਾ ਕਰਕੇ ਦਿਦਾਰ।
ਨਵੀਂ ਪੀੜੀ ਲਈ ਪਾਤਸ਼ਾਹ ਕੀਤੀ ਕ੍ਰਿਪਾ,
ਸਕੂਲਾਂ ਕਾਲਜਾਂ ਦੀ ਲਾਈ ਖ਼ੂਬ ਭਰਮਾਰ।
ਜਿਹਵਾ ਨਿਕੀ ਮੇਰੀ ਬਿਆਨ ਨਾਕਰ ਸਕਦੀ,
ਜੋ ਜੋ ਕੀਤੇ ਜੇ ਅਸਾਂ ਤੇ ਪਰ ਉਪਕਾਰ।
ਗੱਦੀ ਨਸ਼ੀਨੀ ਦੇ ਅਪਣੇ ਸਮੇਂ ਵਿਚ ਸਤਿਗੁਰ,
ਦੇਸਾਂ ਵਿਦੇਸਾਂ ਵਿਚ ਦਿਤੀ ਮਹਿਕ ਖਿਲਾਰ।
ਐਸੇ ਸਤਿਗੁਰੂ ਜੀ ਤੋਂ ਮੈਂ ਸਦ ਕੜੇ ਜਾਵਾਂ,
'ਮੀਤ' ਕਰਦੀ ਚਰਨਾਂ ਤੇ ਨਮਸਕਾਰ ਬਾਰੰਬਾਰ।

# ਨੀਲੋ ਨਹਿਰ ਦੇ ਪਾਣੀਆ

ਨੀਲੋ ਨਹਿਰ ਦੇ ਪਾਣੀਆ, ਤੇਰੀ ਉਚੀ ਹੈ ਸ਼ਾਨ।
ਮੇਰੇ ਸਤਿਗੁਰੂ ਪਿਆਰੇ ਨੇ ਤੈਨੂੰ ਚਰਨ ਛੁਆਏ ਆਨ।
ਤੇਰੇ ਨੀਲੇ ਪਾਨੀ ਅੰਦਰ ਮੇਰੇ ਸਤਿਗੁਰੂ ਕਰਨ ਕਲੋਲ।
ਨੀਲੇ ਰੰਗ ਵਿਰੋਧੀ ਸਤਿਗੁਰੂ ਨੀਲੋ ਰਾਣੀਏ ਤੇਰੇ ਕੋਲ।
ਜਿਸ ਤੇ ਤੁਠੇ ਮੇਰਾ ਸਤਿਗੁਰੂ, ਦੇਵੇ ਉਸਨੂੰ ਮਾਨ।
ਨੀਲੋ ਨਹਿਰ ਦੇ.............
ਮਾਤਾ ਜੀ ਤੇ ਬੀਬਾ ਜੀ ਵੀ ਇਥੇ ਟੁੱਬੀਆਂ ਲਾਣ।
ਸੰਗਤਾਂ ਦੇ ਵਿਚ ਹੀ ਤੈਰਦਾ ਦਿਸੇ ਮੇਰਾ ਭਗਵਾਨ।
ਸਵਰਗ ਨਜਾਰਾ ਜੇ ਕੋਈ ਚਾਹੇ ਇਥੇ ਵੇਖੇ ਆਨ।
ਨੀਲੋ ਨਹਿਰ ਦੇ.............
ਸਤਿਗੁਰੂ ਸੇਵਕ ਇਕੋ ਮਿਕੋ ਇਥੇ ਆਕੇ ਦਿਸਣ।
ਆਪੇ ਗੁਰੂ ਤੇ ਆਪੇ ਚੇਲਾ, ਕਠੇ ਬੋਲਣ ਹਸਣ।
ਨਾਲੇ ਲੋਕੀ ਦਰਸ਼ਨ ਕਰਦੇ, ਨਾਲੇ ਮੌਜ ਮਨਾਣ।
ਨੀਲੋ ਨਹਿਰ ਦੇ.............

## ਸਚੇ ਦਿਲ ਨਾਲ ਮੰਗ ਲੈ ਜੋ ਮੰਗਣਾ ਈ

ਸਚੇ ਦਿਲ ਨਾਲ ਮੰਗ ਲੈ ਜੋ ਮੰਗਣਾ ਈ,
ਗੁਰ ਜਗਜੀਤ ਪਾਸੋਂ ਸਭ ਕੁਝ ਮਿਲ ਸਕਦਾ।
ਇਹ ਤੇ ਅਰਸ਼ ਤੇ ਫਰਸ਼ ਦਾ ਹੈ ਮਾਲਕ,
ਬਿਨਾ ਹੁਕਮ ਪੱਤਾ ਵੀ ਨਹੀਂ ਹਿਲ ਸਕਦਾ।
ਏਹਦੇ ਦਰ ਉਤੇ ਆ ਕੇ ਤੂੰ ਵੇਖ ਸਹੀ,
ਏਹਨੂੰ ਆਪਣਾ ਬਨਾ ਕੇ ਤੇ ਵੇਖ ਸਹੀ।
ਏਹ ਤਾਂ ਰਹਿਮਤ ਭਰਿਆ ਸਾਗਰ ਹੈ,
ਤੇ ਸਾਗਰ ਕਦੀ ਵੀ ਨਹੀਂ ਸੁਕ ਸਕਦਾ।
ਸਚੇ ਦਿਲ ਨਾਲ ਮੰਗ ਲੈ...........
ਏਹਦੀ ਰਹਿਮਤ ਨੇ ਲਖਾਂ ਹੀ ਤਾਰੇ ਨੇ,
ਜੇਹੜੇ ਜਪਦੇ ਨੇ ਨਾਮ ਏਹਦੇ ਪਿਆਰੇ ਨੇ।
ਅਸੀਂ ਮੰਗਦੇ ਮੰਗਦੇ ਥਕ ਜਾਵਾਂਗੇ,
ਸਮਰਥ ਸਤਿਗੁਰੂ ਨਹੀਂ ਥਕ ਸਕਦਾ।
ਸਚੇ ਦਿਲ ਨਾਲ ਮੰਗ ਲੈ...........
ਇਹ ਬਖਸ਼ਸ਼ ਭਰਿਆ ਭੰਡਾਰਾ ਏ,
ਜੇਕਰ ਨੀਵੇਂ ਹੋ ਕੇ ਆ ਜਾਈਏ।
ਛਡ ਦਈਏ ਹਉਮੈ ਆਪਣੀ ਨੂੰ,
ਹੋ ਨਿਮਾਣੇ ਦਰ ਤੇ ਢਹਿ ਪਈਏ।
ਤੂੰ ਬਣ ਕੇ ਸੁਦਾਮਾ ਵੇਖ ਸਹੀ,
ਉਹ ਬਾਂਹ ਪਸਾਰਕੇ ਮਿਲ ਸਕਦਾ।
ਸਚੇ ਦਿਲ ਨਾਲ ਮੰਗ ਲੈ...........

## ਮੰਗਾਂ ਮੰਗਦੀ

ਮੰਗਾਂ ਮੰਗਦੀ ਤੇਰੇ ਦਰ ਆਵਾਂ ਕਿ ਤੇਰੀ ਮੇਰੀ ਤੋੜ ਨਿਭ ਜਾਏ
ਮੰਗਾ ਮੰਗਦੀ ਕਦੀ ਨਾ ਸਰਮਾਵਾਂ ਕਿ ਤੇਰੀ ਮੇਰੀ ...........
ਜੇ ਤੂੰ ਹੋਵੇ ਮੇਰੇ ਸਤਿਗੁਰੂ ਦਿਆਲ, ਕਰੇਂ ਨਾਮ ਨਾਲ ਮਾਲੋ ਮਾਲ
ਬਹਿੰਦੀ ਉਠਦੀ ਮੈਂ ਤੈਨੂੰ ਹੀ ਧਿਆਵਾਂ ਕਿ ਤੇਰੀ ਮੇਰੀ .........
ਪਾਪੀ ਹਾਂ ਮੈਂ ਅਤਿ ਘਨੇਰਾ, ਮੱਲਿਆ ਆਣ ਕੇ ਦਵਾਰਾ ਤੇਰਾ
ਕਰੋ ਕ੍ਰਿਪਾ ਉਜਲ ਹੋ ਜਾਵਾਂ ਕਿ ਤੇਰੀ ਮੇਰੀ ..................
ਕਰੋ ਬਖਸ਼ਸ਼ ਨਾਮ ਜਪਾਉਜੀ ਭੋਰਾ ਬੰਦਗੀ ਦਾ ਝੋਲੀ 'ਚ ਪਾਓਜੀ
ਹੋ ਪਵਿਤ੍ਰ ਸਨਮੁਖ ਤੇਰੇ ਆਵਾਂ ਕਿ ਤੇਰੀ ਮੇਰੀ ...............
ਜੇ ਤੂੰ ਤੂਠੇਂ ਕ੍ਰਿਪਾ ਨਿਧਾਨਾਂ, ਮੁਕ ਜਾਏ ਮੇਰਾ ਆਵਨ ਜਾਨਾ
ਬਾਰ ਬਾਰ ਨਾ ਮੈਂ ਜਗ ਵਿਚ ਆਵਾਂ ਕਿ ਤੇਰੀ ਮੇਰੀ ..........
ਜੇ ਤੂੰ ਤੁਠੇਂ ਪ੍ਰੀਤਮ ਮੇਰੇ, ਕਟ ਜਾਣ ਜਨਮ-ਜਨਮ ਦੇ ਗੇੜੇ
ਹਰ ਜਨਮ ਤੇਰਾ ਜਸ ਗਾਵਾਂ ਕਿ ਤੇਰੀ ਮੇਰੀ ...............
ਮੋਹ ਮਾਇਆ ਤੋਂ ਬਿਰਤੀ ਮੇਰੀ ਮੋੜੋ ਜੀ
ਜਗ ਤੋਂ ਤੋੜ ਆਪਣੇ ਸੰਗ ਜੋੜੋ ਜੀ
ਨਾ ਮੈਂ ਜਗ ਵਿਚ ਗੋਤੇ ਖਾਵਾਂ ਕਿ ਤੇਰੀ ਮੇਰੀ .............

# ਤੇਰੇ ਹਥਾਂ ਦੀ ਮੈਂ ਮਾਲਾ ਹੋਵਾਂ

ਮੈਂ ਦੀਨ ਸਤਿਗੁਰੂ ਦਿਆਲ ਹੋਵੇਂ ਤੂੰ
ਹਰਦਮ ਮੇਰੇ ਹੀ ਨਾਲ ਹੋਵੇਂ ਤੂੰ
ਤੇਰੇ ਹਥਾਂ ਦੀ ਤਾਊਸ ਹੋਵਾਂ
ਛੋਹ ਤੇਰੀ ਨਾਲ ਵਜ ਖਲੋਵਾਂ
ਹੋਈ ਸੁਰ ਮੈਂ ਤੇਰੀ ਸੁਰਤਾਲ ਹੋਵੇਂ ਤੂੰ
ਹਰਦਮ ਮੇਰੇ .......................
ਤੇਰਿਆਂ ਬਾਗਾਂ ਦੀ ਮੈਂ ਮੋਰਨੀ ਹੋਵਾਂ
ਤੂੰ ਨਾ ਦਿਸੇਂ ਤਾਂ ਮੈਂ ਛਮ-ਛਮ ਰੋਵਾਂ
ਨਚਾਂ ਤਾਂ ਮੈਂ ਜੇਕਰ ਨਿਹਾਲ ਹੋਵੇਂ ਤੂੰ
ਹਰਦਮ ਮੇਰੇ .......................
ਰਾਮਸਰ ਸਰੋਵਰ ਦੀ ਮਛਲੀ ਹੋਵਾਂ
ਆਪਣੇ ਪਾਪਾਂ ਨੂੰ ਮੈਂ ਮਲ-ਮਨ ਧੋਵਾਂ
ਹੋਵਾਂ ਮਛਲੀ ਮੈਂ ਮਛਲੀ ਦਾ ਜਾਲ ਹੋਵੇਂ ਤੂੰ
ਹਰਦਮ ਮੇਰੇ .......................
ਤੇਰਿਆਂ ਚਰਨਾਂ ਦੀ ਖੜਾਉਂ ਮੈਂ ਹੋਵਾਂ
ਹੰਝੂਆਂ ਦੇ ਨਾਲ ਚਰਨ ਮੈਂ ਧੋਵਾਂ
ਮੈਂ ਖੜਾਉਂ ਤੇ ਸੋਹਣੀ ਜਹੀ ਚਾਲ ਹੋਵੇਂ ਤੂੰ
ਹਰਦਮ ਮੇਰੇ .......................

## ਦੁੱਖ ਕੱਟੇ ਮੇਰੇ

ਮੈਂ ਕਿਹਾ ਤਾਂ ਸੀ ਮੇਰੇ ਤੇ ਕਿਰਪਾ ਕਰ।
ਮੈਂ ਕਿਹਾ ਤਾਂ ਸੀ ਮੇਰੇ ਦੁਖੜੇ ਤੂੰ ਹਰ।
ਨਹੀਂ ਸਾਂ ਜਾਣਦੀ ਸਤਿਗੁਰੂ ਮੇਰੇ ਲਈ।
ਦੁਖ ਕਟ ਮੇਰੇ ਆਪਣੇ ਤਨ 'ਤੇ ਲੈ ਲਏਗਾ।
ਡੇਰੇ ਭੈਣੀ ਸਾਹਿਬ ਵਿੱਚ ਹੀ ਲਾ ਲਏਗਾ।
ਤੇ ਮੈਨੂੰ ਦਰਸ਼ਨ ਤੋਂ ਵੀ ਤਰਸਾ ਦਏਗਾ।
ਇਹ ਤਾਂ ਜਾਣਦੀ ਸਾਂ ਉਹ ਬੇਅੰਤ ਹੈ।
ਉਹਦੀ ਕ੍ਰਿਪਾ ਜੱਗ ਤੇ ਅਨੰਤ ਹੈ।
ਕਰਾਮਾਤ ਕਰਕੇ ਤਾਂ ਦਿਖਾ ਦਏਗਾ।
ਪਰ ਮੈਨੂੰ ਦਰਸ਼ਨ ਤੋਂ ਵੀ ਤਰਸਾ ਦਏਗਾ?
ਜੱਗ ਤੇ ਐਸਾ ਗੁਰੂ ਕੋਈ ਨਜ਼ਰ ਨਾ ਆਵੇ।
ਹੱਥੋਂ ਦੇ ਪੈਸੇ ਗਰੀਬਾਂ ਦਾ ਇਲਾਜ ਕਰਾਵੇ।
ਨਾਲੇ ਦੁੱਖ ਰੋਗ ਸਾਰੇ ਮਿਟਾ ਦਏਗਾ।
ਪਰ ਦਰਸ਼ਨ ਤੋਂ ਵੀ ਤਰਸਾ ਦਏਗਾ?
ਸਾਨੂੰ ਜੱਗ ਤੋਂ ਨਹੀਂ ਮਿਲਦੀ ਵੇਹਲ ਵੇ।
ਫਿਰ ਵੀ ਸਤਿਗੁਰੂ ਦੀ ਇਤਨੀ ਮੇਹਰ ਵੇ।
ਸਾਨੂੰ ਆਪਣੇ ਚਰਨਾਂ ਨਾਲ ਲਾ ਲਏਗਾ।
ਜਨਮ ਮਰਨ ਦਾ ਪੰਧ ਮੁਕਾ ਦਏਗਾ।

# ਪ੍ਰੀਤਮ ਨੇ ਮੇਰਾ ਦੁਖ ਸੁਖ ਪੁਛਿਆ

ਮਾਤ ਭੁਪਿੰਦਰ ਨੀ ਅਚਰਜ ਤੇਰਾ ਬਾਲ ਵੇਖਿਆ।
ਸਾਰੇ ਜੱਗ ਨੂੰ ਕਰਦਾ ਮੈਂ ਨਿਹਾਲ ਵੇਖਿਆ।
ਪ੍ਰੀਤਮ ਨੇ ਮੇਰਾ ਦੁੱਖ ਸੁੱਖ ਪੁੱਛਿਆ ਕੀਕਨ ਹਾਲ ਸੁਣਾਵਾਂ।
ਸਮਰਥ ਗੁਰੂ ਹੱਥ ਸਿਰ ਤੇ ਰੱਖਿਆ ਕਰਕੇ ਲੰਮੀਆਂ ਬਾਹਵਾਂ।
ਆਪਣੀ ਬਖਸ਼ਸ਼ ਨਾਲ ਕਰਦਾ ਮਾਲੋ ਮਾਲ ਵੇਖਿਆ।
ਮਾਤ ਭੁਪਿੰਦਰ ਨੀ ਅਚਰਜ ਤਰਾ ਬਾਲ ਵੇਖਿਆ।
ਉਸਦੇ ਨੂਰਾਨੀ ਦਰਸ਼ਨ ਮੇਰਾ ਸਗਲਾ ਰੋਗ ਮਿਟਾਇਆ।
ਦੁੱਖ ਰੋਗ ਸਭ ਭੁੱਲ ਗਏ ਜਦ ਦਰਸ ਗੁਰਾਂ ਦਾ ਪਾਇਆ।
ਉਹਦੇ ਮੁਖੜੇ ਤੇ ਐਸਾ ਮੈਂ ਜਲਾਲ ਵੇਖਿਆ।
ਮਾਤ ਭੁਪਿੰਦਰ ਨੀ ਅਚਰਜ ਤੇਰਾ ਬਾਲ ਵੇਖਿਆ
ਤੇਰੇ ਪਿਆਰ ਦੀਆਂ ਪ੍ਰੀਤਮ ਮੇਰੇ ਸਿਰ ਤੇ ਠੰਡੀਆਂ ਛਾਵਾਂ।
ਮਨ ਮੰਦਿਰ ਵਿੱਚ ਵਸੀਂ ਦਾਤਿਆ ਮੈਂ ਰੱਜ ਰੱਜ ਦਰਸ਼ਨ ਪਾਵਾਂ।
ਆਵਾਗਵਨ ਵਾਲੇ ਕੱਟਦਾ ਮੈਂ ਜੰਜਾਲ ਵੇਖਿਆ।
ਮਾਤ ਭੁਪਿੰਦਰ ਨੀ ਅਚਰਜ ਤੇਰਾ ਬਾਲ ਵੇਖਿਆ।

# ਚਿਰਾਂ ਬਾਅਦ ਅੱਜ ਸਤਿਗੁਰ ਆਉਣਾ

ਚਿਰਾਂ ਬਾਅਦ ਅੱਜ ਸਤਿਗੁਰੂ ਆਉਣਾ,
ਮੈਨੂੰ ਚੜ੍ਹਿਆ ਚਾਅ ਘਨੇਰਾ।
ਘੁਟ ਕੇ ਫੜ ਲਾਂ ਮੈਂ ਚਰਨ ਓਸਦੇ,
ਜਿਸ ਆਵਨ ਦੱਸਿਆ ਤੇਰਾ।
ਗਲੀਆਂ ਬੁਹਾਰਾਂ ਮੈਂ ਘਰ ਨੂੰ ਸਵਾਰਾਂ,
ਖਬਰੇ ਫੇਰਾ ਪਾ ਜਾਵੇ।
ਵਾਂਗ ਭੀਲਣੀ ਪਈ ਉਡੀਕਾਂ,
ਆਵੇ ਰਾਮ ਮੇਰੇ ਭਾਗ ਜਗਾ ਜਾਵੇ।
ਫੜ ਮਾਲਾ ਹੱਥ ਮੈਂ ਆਸਨ ਵਿਛਾ ਲਵਾਂ,
ਪ੍ਰੀਤਮ ਦੀ ਉਡੀਕ 'ਚ ਅੱਖੀਆਂ ਮੈਂ ਲਾ ਲਵਾਂ।
ਆਵਣ ਸਤਿਗੁਰੂ ਪ੍ਰੀਤ ਦੀਆਂ ਡੋਰਾਂ ਪਾਕੇ
ਕੋਲ ਆਪਣੇ ਉਸਨੂੰ ਬਿਠਾ ਲਵਾਂ।
ਅਖੀਆਂ ਦੀ ਜੋਤ ਜਗਾਕੇ, ਹਿਰਦੇ ਦਾ ਆਸਨ ਬਣਾਕੇ।
ਤੇਰੀਆਂ ਆਰਤੀਆ ਮੈਂ ਗਾ ਲਵਾਂ।
ਸਿਮਰਨ ਦੀ ਖੈਰ ਮੰਗ ਮੇਹਰਾਂ ਤੇਰੀਆਂ ਪਾ ਲਵਾਂ
ਮਿਠੇ ਬਚਨ ਤੇਰੇ, ਝੋਲੀ ਆਪਣੀ ਚ ਪਾ ਲਵਾਂ
'ਮੀਤ' ਬਨ ਕੇ ਮੈਂ ਤੇਰੀ ਤੈਨੂੰ ਆਪਣਾ ਬਣਾ ਲਵਾਂ।

# ਤੇਰੇ ਦੀਵਾਨੇ ਆਏ ਨੇ

ਇਕ ਵਾਰੀ ਅੱਖੀਆਂ ਖੋਲ੍ਹ ਕੇ ਤੱਕ ਲੈ
ਤੇਰੇ ਦੀਵਾਨੇ ਆਏ ਨੇ।
ਤੇਰੇ ਦੀਵਾਨੇ ਆਏ ਨੇ, ਤੇਰੇ ਪਰਵਾਨੇ ਆਏ ਨੇ।
ਇਕ ਵਾਰੀ ਨਜ਼ਰ ਸਵੱਲੀ ਕਰਦੇ, ਦਰ ਤੇ ਅਲਖ ਜਗਾਏ ਨੇ।
ਜਦ ਤੂੰ ਨਜ਼ਰ ਮੇਹਰ ਦੀ ਕਰ ਦਏਂ
ਮਨ ਦਾ ਖਾਲੀ ਕਾਸਾ ਭਰ ਦਏਂ
ਅੱਖੀਆਂ ਖੋਲ੍ਹ ਰਹਿਮਤਾਂ ਕਰ ਦਏਂ, ਵੇਖ ਤੇਰੇ ਹੀ ਜਾਏ ਨੇ।
ਇਕ ਵਾਰੀ.................
ਬਚਨ ਸੁਨਣ ਲਈ ਕੰਨ ਨੇ ਤਰਸੇ,
ਕਰੋ ਬਚਨ ਤੇ ਅੰਮ੍ਰਿਤ ਵਰਸੇ
ਤੇਰੇ ਇਕ ਇਸ਼ਾਰੇ ਉਤੇ, ਉਹ ਜਿੰਦ ਲੁਟਾਵਨ ਆਏ ਨੇ।
ਇਕ ਵਾਰੀ.................
ਦਾਤਾ ਜੀ ਅਸੀਂ ਆਏ ਦੂਰੋਂ ਚੱਲ ਕੇ,
ਦਰ 'ਤੇ ਖੜੀ 'ਮੀਤ' ਝੋਲੀ ਅੱਡ ਕੇ,
ਤੇਰੀਆਂ ਰਹਿਮਤਾਂ ਦੇ ਭਿਖਾਰੀ ਬਣ ਕੇ ਆਏ ਨੇ।
ਇਕ ਵਾਰੀ.................

## ਮੈਂ ਬਲਿਹਾਰੀ ਸਤਿਗੁਰ ਤੋਂ

ਮੈਨੂੰ ਸਤਿਗੁਰੂ ਆਪ ਬੁਲਾਇਆ ਏ,
ਮੈਂ ਬਲਿਹਾਰੀ ਸਤਿਗੁਰ ਤੋਂ।
ਮੈਨੂੰ ਸਤਿਗੁਰੂ ਗਲ ਨਾਲ ਲਾਇਆ ਏ,
ਮੈਂ ਬਲਿਹਾਰੀ ਸਤਿਗੁਰ ਤੋਂ।
ਖੁਸ਼ੀਆਂ ਨਾਲ ਭਰੀ ਮੇਰੀ ਝੋਲੀ,
ਉਡਦੀ ਜਾਵਾਂ ਹੌਲੀ ਹੌਲੀ,
ਮੇਰੇ ਅਵਗੁਣਾਂ ਤਾਈਂ ਭੁਲਾਇਆ ਏ।
ਮੈਂ ਬਲਿਹਾਰੀ.......
ਸਿਰ ਹੱਥ ਰਖ ਮੈਨੂੰ ਕੋਲ ਬਿਠਾਇਆ,
ਪਿਆਰ ਦਾ ਦਿੱਤਾ ਭਰ ਸਰਮਾਇਆ,
ਨੀ ਮੈਂ ਰੱਜ ਰੱਜ ਸ਼ੁਕਰ ਮਨਾਇਆ ਏ,
ਮੈਂ ਬਲਿਹਾਰੀ.......
ਦੁਖੜੇ ਮਿਟ ਗਏ ਸਾਰੇ ਮੇਰੇ,
ਹੋ ਗਏ ਦਿਲ ਤੋਂ ਦੂਰ ਹਨੇਰੇ,
ਅੱਜ ਸਾਰਾ ਜੱਗ ਰੁਸ਼ਨਾਇਆ ਏ।
ਮੈਂ ਬਲਿਹਾਰੀ.......
ਚਾਤ੍ਰਿਕ ਸਵਾਤੀ ਬੂੰਦ ਦੀ ਪਿਆਸੀ,
ਤੱਕ ਤੱਕ ਬੱਦਲ ਭਈ ਉਦਾਸੀ।
'ਮੀਤ' ਨੂੰ ਦਰਸ ਦਿਖਾਇਆ ਏ।
ਮੈਂ ਬਲਿਹਾਰੀ.........

## ਚੁੱਪ ਤੇਰੀ ਨਾਲ ਗਏ ਉਦਾਸੇ

ਤੇਰੇ ਨਾਲ ਹੀ ਹੱਸਦੇ ਨੇ ਇਹ ਫੁਲ ਤੇ ਬੂਟੇ ਸਾਰੇ।
ਚੁਪ ਤੇਰੀ ਨਾਲ ਗਏ ਉਦਾਸੇ ਇਹ ਸਭ ਜੀਵ ਵਿਚਾਰੇ।
ਮੋਰ ਉਡੀਕਾਂ ਲਾ ਕੇ ਬੈਠੇ ਕਦ ਤੂੰ ਇਕ ਵਾਰ ਬੁਲਾਵੇਂ।
ਪੈਲਾਂ ਪਾ ਪਾ ਨਾਚ ਦਿਖਾਵਣ ਜੇ ਇਹਨਾਂ ਦੀ ਆਸ ਪੁਗਾਵੇਂ।
ਤੱਕਦੇ ਨੇ ਟਿਕਟਿਕੀ ਲਗਾ ਕੇ ਕਦ ਤੂੰ ਨੇਤਰ ਖੋਲ੍ਹੇਂ।
ਖੁਸ਼ਕਿਸਮਤ ਹੋ ਜਾਵਨ ਸਾਰੇ ਜੇ ਇਕ ਵਾਰੀ ਕੁਝ ਬੋਲੇਂ।
ਦੁਖ ਹਰਤਾ ਸੁਖ ਕਰਤਾ ਪ੍ਰੀਤਮ ਇਹ ਕੀ ਚੋਜ ਰਚਾਇਆ।
ਛੋਹ ਤੇਰੀ ਨੂੰ ਤਰਸ ਗਏ ਹਾਂ ਕਿਉਂ ਸਿਦਕ ਸਾਡਾ ਅਜਮਾਇਆ।
ਤੇਰੀ ਤੰਦਰੁਸਤੀ ਲਈ ਕਰਨ ਅਰਜੋਈ ਕੋਲ ਮੈਂ ਕਿਸਦੇ ਜਾਵਾਂ।
ਤੇਰੇ ਬਾਝੋਂ ਹੋਰ ਨਹੀਂ ਕੋਈ, ਜਿਸ ਥਾਂ ਝੋਲ ਫੈਲਾਵਾਂ।
ਸਤਿਗੁਰ ਤੈਥੋਂ ਤੇਰੇ ਲਈ ਹੀ ਮੰਗਾਂ ਪੂਰੀ ਕਰਦੇ ਸਾਡੀ ਆਸ।
'ਮੀਤ' ਮੌਜ ਪਹਿਲਾਂ ਜਹੀ ਮੰਗਦੀ, ਨਾ ਇਸ ਨੂੰ ਕਰੀਂ ਨਿਰਾਸ਼।

## ਕਿਓਂ ਲਾਇਆ ਜੇ ਭੈਣੀ ਸਾਹਿਬ ਡੇਰਾ

ਕਿਉਂ ਲਾਇਆ ਭੈਣੀ ਸਾਹਿਬ ਡੇਰਾ,
ਫੇਰਾ ਪਾ ਮੁੜ ਕੇ ਛੇਤੀ ਆ ਮੁੜਕੇ।
ਕਈ ਬੁਢੇ ਤੇ ਗਰੀਬ,
ਮਨੋ ਤੇਰੇ ਨੇ ਕਰੀਬ,
ਤੈਨੂੰ ਲਭਦੇ ਹਬੀਬ,
ਫੇਰਾ ਪਾ ਮੁੜ ਕੇ ਛੇਤੀ ਆ ਮੁੜਕੇ।
ਤੈਨੂੰ ਮਿਲਣੇ ਦੀ ਤਾਂਘ,
ਕੀਤਾ ਝਲਿਆਂ ਦੇ ਵਾਂਗ,
ਗਾਵਾਂ ਪ੍ਰੇਮ ਵਾਲਾ ਰਾਗ,
ਛੇਤੀ ਆ ਮੁੜਕੇ ਫੇਰਾ ਪਾ ਮੁੜਕੇ।
ਲਾਇਆ ਦੂਰ ਜੇ ਕਿਉਂ ਡੇਰਾ,
ਦਿਲ ਲਗਦਾ ਨਹੀਂ ਮੇਰਾ,
ਮਾਰੋ ਸਰਿਸ਼ਟੀ ਵਿਚ ਗੇੜਾ
ਛੇਤੀ ਆ ਮੁੜਕੇ, ਫੇਰਾ ਪਾ ਮੁੜਕੇ।
ਨਹੀਂ ਤਾਂ ਮੈਨੂੰ ਹੀ ਬੁਲਾ ਲਉ
ਵਿਚ ਚਰਨਾਂ ਦੇ ਬਿਠਾ ਲਉ
ਮੇਰੀ ਬਿਗੜੀ ਬਨਾ ਦਉ
ਛੇਤੀ ਆ ਮੁੜਕੇ, ਫੇਰਾ ਪਾ ਮੁੜਕੇ।

# ਮਿਠਾ ਜਿਹਾ ਸ਼ਿਕਵਾ

ਜਗਤ ਪਾਲਕ ਤੂੰ ਮੇਰਾ ਕਸੂਰ ਦੱਸ ਦੇ,
ਦਿਤਾ ਦਿਲ ਤੋਂ ਕਾਹਨੂੰ ਵਿਸਾਰ ਦਾਤਾ।
ਦਰ ਤੇਰਾ ਮੈਂ ਕਦੇ ਵੀ ਨਹੀਂ ਛਡਣਾ,
ਮਰਜੀ ਤੇਰੀ ਏ ਰਖ ਜਾਂ ਮਾਰ ਦਾਤਾ।
ਦੁਖ ਸੁਖ ਤਾਂ ਮੇਰੇ ਨਸੀਬ ਦੇ ਨੇ।
ਨਹੀਂ ਤੇਰੇ ਤੇ ਰਤਾ ਵੀ ਰੋਸ ਮੈਨੂੰ।
ਪਰ ਤੂੰ ਮੇਥੋਂ ਰੁਸਿਆ ਏਂ ਕਿਸ ਗੱਲੋਂ,
ਕਾਰਨ ਲਭਦਾ ਨਹੀਂ ਕੋਈ ਠੋਸ ਮੈਨੂੰ।
ਸਿਮਰਨ ਨਹੀਂ ਕੀਤਾ ਗਲ ਸਚ ਹੈ ਇਹ।
ਪਰ ਸਿਮਰਨ ਕਰਾਉਣਾ ਤਾਂ ਤੂੰਹੀ ਹੈ ਨਾ।
ਗੁਨਾਹਗਾਰ ਹਾਂ ਤੇਰੀ ਗਲ ਸਚ ਹੈ ਇਹ।
ਪਰ ਬਖਸ਼ਸ਼ ਭੰਡਾਰਾ ਤਾਂ ਤੂੰ ਹੀ ਹੈ ਨਾ।
ਜਦੋਂ ਝਾਤੀ ਮੈਂ ਮੁਖ ਵਲ ਪਾਣ ਲਗਾਂ,
ਝਟਪਟ ਹੀ ਮੁਖ ਘੁੰਮਾਵਦੇ ਹੋ।
ਮੇਰੇ ਕੋਲੋਂ ਹੀ ਸਦ ਹੋਰਾਂ ਤਾਈਂ
ਗਲਾਂ ਕਰਦੇ ਤੇ ਨਾਲ ਮੁਸਕਾਂਵਦੇ ਹੋ।
ਇਕ ਵਾਜ ਮਾਰ ਫਿਰ ਵੇਖ ਮੈਨੂੰ,
ਮੇਰੇ ਖੇੜੇ ਦੇ ਵਿਚ ਬਹਾਰ ਆ ਜਾਏ।
ਸੋਮਾ ਅੰਦਰੋਂ ਪਿਆਰ ਦਾ ਫੁਟ ਪਵੇ,
ਮੇਰੇ ਦਿਲ ਨੂੰ ਚੈਣ ਕਰਾਰ ਆ ਜਾਏ।

## ਅਨਮੋਲ ਖ਼ਜ਼ਾਨਾ

ਦੋ ਪਲ ਦਾ ਦਿਦਾਰ ਤੇਰਾ,
ਅਨਮੋਲ ਖ਼ਜ਼ਾਨਾ ਮੇਰੇ ਜੀਵਣ ਦਾ।
ਉਸ ਪਲ ਨੂੰ ਯਾਦ ਕਰ ਕਰ ਕੇ
ਮੈਂ ਪੰਧ ਲੰਘਾਣਾ ਜੀਵਨ ਦਾ।
ਬਿਨ ਤੇਰੇ ਮਨ ਨਹੀਂ ਲਗਦਾ ਕਿਤੇ,
ਹੱਥ ਜੋੜ ਮੈਂ ਅਰਜਾਂ ਕਰਦੀ ਹਾਂ।
ਬਿਨ ਤੇਰੇ ਖਾਨ ਬਹਾਰਾਂ,
ਮੈਂ ਰੋ ਰੋ ਹਉਕੇ ਭਰਦੀ ਹਾਂ।
ਬਹੁਤੀ ਬੀਤੀ ਥੋੜ੍ਹੀ ਰਹਿ ਗਈ ਏ,
ਹੁਣ ਤੇ ਢੰਗ ਸਿਖਾਣਾ ਜੀਵਨ ਦਾ। ਦੋ ਪਲ ਦਾ ਦਿਦਾਰ......
ਕਰ ਦਿਦਾਰ ਮੈਂ ਹੋਈ ਵਡਭਾਗਣ,
ਰੀਸ ਨਹੀਂ ਕਿਸੇ ਨਾਲ ਮੇਰੀ।
ਧੁਰ ਅੰਦਰ 'ਚ ਠੰਡ ਵਰਤ ਗਈ,
ਜਨਮਾਂ ਦੀ ਬੁਝੀ ਮੇਰੀ ਪਿਆਸ।
ਮੇਰੇ ਸਤਿਗੁਰੂ ਜਿਹਾ ਮਲਾਹ ਨਹੀਂ ਕੋਈ,
ਬੇੜਾ ਪਾਰ ਲਗਾਣਾ ਜਿਸ ਜੀਵਨ ਦਾ। ਦੋ ਪਲ ਦਾ ਦਿਦਾਰ...
ਦਿਦਾਰ ਵਾਲੇ ਉਸ ਪਲ ਨੂੰ,
ਮੈਂ ਸਾਂਭ ਰੱਖਾਂ ਵਿੱਚ ਸੀਨੇ ਦੇ।
ਤੇਰੀ ਨਜ਼ਰ ਸਵੱਲੀ ਸਤਿਗੁਰ ਜੀ,
ਢੰਗ ਦੱਸੇ ਮੈਨੂੰ ਜੀਨੇ ਦੇ।
ਸੀਸ ਮੇਰਾ ਜਦ ਚਰਨੀਂ ਝੁਕਿਆ,
ਮਿਲਿਆ ਬਹਾਨਾ ਜੀਵਣ ਦਾ। ਦੋ ਪਲ ਦਾ ਦਿਦਾਰ..........

## ਮੇਰਾ ਸਿਜ਼ਦਾ ਸਤਿਗੁਰ ਤੈਨੂੰ

ਮੇਰਾ ਸਿਜ਼ਦਾ ਸਤਿਗੁਰ ਤੈਨੂੰ ਤਾਉਸ ਵਜਾਵਨ ਵਾਲਿਆ।
ਮੇਰਾ ਖੁਦਾ ਏ ਤੂੰ ਮੈਨੂੰ ਗਲ ਨਾਲ ਲਾਵਨ ਵਾਲਿਆ।
ਜੀ ਕਰਦਾ ਏ ਤੇਰੇ ਚਰਨਾ ਵਿਚ ਬਹਿ ਕੇ,
ਮੈਂ ਕਰਾਂ ਕਹਾਣੀਆਂ ਉਸ ਅਕਥ ਦੀਆਂ।
ਸੁਣਾਂ ਤੇਰੀ ਤਾਉਸ ਲਵਾਂ ਪਿਆਰ ਤੇਥੋਂ,
ਸੁਣਾਂ ਬਾਤਾਂ ਮੈਂ ਤੇਥੋਂ ਉਸ ਸਮਰਥ ਦੀਆਂ।
ਤੇਰੀ ਛੋਹ ਜੇ ਮਿਲ ਜਾਏ ਨਾ ਤੋਟ ਦਿਸੇ ਕੋਈ
ਤੇਰੇ ਨਾਮ ਖਜਾਨੇ ਵਿਚੋਂ ਇਕ ਕਿਨਕਾ ਜੇਕਰ ਮਿਲ ਜਾਏ।
ਮਾਲੋ ਮਾਲ ਹੋ ਜਾਂਵਾਂ ਤੇਰੇ ਨਾਮ ਨਾਲ ਹੀ ਮੈਂ
ਭੁਖ ਜਨਮ ਜਮਾਤਰਾਂ ਦੀ ਫਿਰ ਮੁਕ ਜਾਏ।
ਹਰ ਪਲ ਹਰ ਦਮ ਸਿਮਰਾਂ ਮੈਂ ਪਵਿਤਰ ਨਾਮ ਤੇਰਾ
ਭੰਵਰਾਂ ਬਨ ਤੇਰੇ ਚਰਨਾਂ ਵਿਚ ਬਾਕੀ ਲੰਘ ਉਮਰ ਜਾਏ।
ਆਸਰਾ ਮਿਲੇ ਤੇਰੇ ਪਿਆਰ ਦਾ ਮੇਰਾ ਜੀਵਨ ਸਾਰਾ ਸੰਵਰ ਜਾਏ।
ਸ਼ੁਕਰ ਤੇਰਾ ਤੂੰ ਮੈਨੂੰ ਮਿਲਿਆ ਹੈ ਸਨ ਬਹੁਤ ਹੀ ਝੇੜੇ।
ਤਕ ਕੇ ਮੋਹਣੀ ਸੂਰਤ ਤੇਰੀ ਉਡ ਗਏ ਨੇ ਘੁਪ ਹਨੇਰੇ।
ਤੂੰ ਪਾਰਸ ਜਿਸ ਤੈਨੂੰ ਛੋਹਿਆ ਪਲਟੀ ਉਸਦੀ ਕਾਇਆ।
ਲੋਹੇ ਤੋਂ ਸੋਨਾ ਕਰ ਦੇਵੇਂ ਅਜਬ ਤੇਰੀ ਹੈ ਮਾਇਆ।
ਬਖਸ਼ੋ ਸਤਿਗੁਰ ਅਉਗਣ ਮੇਰੇ ਚਰਨਾ ਤੋਂ ਨਾ ਦੂਰ ਕਰੀਂ।
ਨਾਮ ਦਾਨ ਦੀ ਮੰਗ ਹੈ ਦਾਤਾ, ਝੋਲੀ ਮੇਰੀ ਭਰਪੂਰ ਕਰੀਂ।
ਅਉਗੁਣਹਾਰੀ ਅਰਜ ਗੁਜ਼ਾਰੇ ਦਾਤਾ ਜੀ ਮੇਰੀ ਸੁਣੋ ਅਰਦਾਸ।
ਆਪਣੇ ਦਰਸ ਦਿਖਾਵੋ ਸਾਨੂੰ ਮੁਕ ਜਾਏ ਅਖੀਆਂ ਦੀ ਪਿਆਸ ।

## ਮਹਿਰਮ ਦਿਲਾਂ ਦਾ ਸਾਨੂੰ ਛੱਡ ਤੁਰਿਆ

ਉਚ ਸ਼ਿਖਰਾਂ ਤੇ ਪੰਥ ਪਹੁੰਚਾਣ ਵਾਲਾ,
ਸਾਡਾ ਵਾਲੀ ਗੁਰ ਜਗਜੀਤ ਤੁਰ ਗਿਆ।
ਬੇਸਹਾਰਿਆਂ ਨੂੰ ਗਲ ਨਾਲ ਲਾਉਣ ਵਾਲਾ,
ਅੱਜ ਸੰਗਤਾਂ ਦਾ ਸਜਣ ਮੀਤ ਤੁਰ ਗਿਆ।
ਰਹਿ ਗਈ ਵਿੱਚ ਭੁਲੇਖੇ ਇਹ ਸੋਚਦੀ ਮੈਂ,
ਸਤਿਗੁਰੂ ਅਪੋਲੋ ਵਿੱਚ ਚੋਜ਼ ਰਚਾਈ ਜਾਂਦੇ।
ਮਾੜੇ ਸਮੇਂ ਤੋਂ ਦੁਨੀਆਂ ਨੂੰ ਬਚਾਵਣ ਖਾਤਰ,
ਬੱਚੇ ਬੁੱਢੇ ਤਾਈਂ ਉਹ ਨਾਮ ਜਪਾਈ ਜਾਂਦੇ।
ਖ਼ਬਰੇ ਕਿਉਂ ਰੁਸਿਆ ਕੀ ਅਸਾਂ ਕਸੂਰ ਕੀਤਾ
ਦਿਨ 13 ਦਿਸੰਬਰ ਦਾ ਆਇਆ ਕਾਹਨੂੰ,
ਹੋਣੀ ਹੋ ਲੱਥੀ ਵਰਤ ਗਿਆ ਅੱਜ ਭਾਣਾ।
ਕੈਸਾ ਚੰਦਰਾ ਸੁਨੇਹਾ ਕਿਤੋਂ ਆਇਆ ਸਾਨੂੰ,
ਛਾ ਗਿਆ ਹਨੇਰਾ ਸਾਡੀ ਅੱਖੀਆਂ ਦੇ ਸਾਹਮਣੇ।
ਬਦ ਕਿਸਮਤੀ ਨੇ ਸਾਨੂੰ ਦਿਨ ਇਹ ਦਿਖਾਇਆ।
ਕਦੀ ਪੁੱਛਾਂ ਕਿਸੇ ਨੂੰ ਕਦੀ ਕਿਸੇ ਨੂੰ ਪੁੱਛਾਂ,
ਸ਼ਾਲਾ ਕੋਈ ਤੇ ਆਖੇ ਝੂਠ ਕਿਸੇ ਨੇ ਫੈਲਾਇਆ।
ਰੋਂਦੇ ਧੋਂਦਿਆਂ ਮੰਨਣਾ ਪੈ ਗਿਆ ਭਾਣਾ,
ਬਾਝ ਜਗਜੀਤ ਗੁਰੂ ਅਸੀਂ ਅਨਾਥ ਹੋ ਗਏ।
ਸ਼ਿਫ਼ਤਾਂ ਭਰਿਆ ਉਹ ਸੋਮਾ ਰਹਿਮਤਾਂ ਦਾ,
ਕਿਥੋਂ ਲੱਭਾਂ ਗੇ ਫੇਰ ਸੋਚ ਸੋਚ ਹੋਰ ਰੋ ਪਏ।
ਰੋਕ ਸਕਿਆ ਨਹੀਂ ਸਾਡਾ ਪਿਆਰ ਉਹਨੂੰ,
ਮਹਿਰਮ ਦਿਲਾਂ ਦਾ ਸਾਨੂੰ ਛੱਡ ਤੁਰਿਆ।

ਕਿਹੜੇ ਗੁਨਾਹਾਂ ਦਾ ਸਾਨੂੰ ਸਰਾਪ ਮਿਲਿਆ,
ਫੀਤਾ ਫੀਤਾ ਕਰਕੇ ਦਿਲ, ਮੇਰਾ ਰੱਬ ਤੁਰਿਆ।
ਰੱਖਿਆ ਹੱਥ ਫੇਰ ਸਿਰ ਤੇ ਪਾਤਸ਼ਾਹ ਜੀ,
ਮੇਰੇ ਦਿਲ ਨੂੰ ਉਨ੍ਹਾਂ ਧਰਵਾਸ ਦਿੱਤਾ।
ਗਿਆ ਦੂਰ ਨਹੀਂ ਮੈਂ ਤੁਹਾਥੋਂ ਕਿਧਰੇ,
ਤੁਹਾਡੇ ਦਿਲਾਂ ਦੇ ਵਿੱਚ ਮੈਂ ਵਾਸ ਕੀਤਾ।
ਯਾਦ ਕਰੋਗੇ ਜਦੋਂ ਮੈਂ ਕੋਲ ਹੋਸਾਂ,
ਮੇਰੀ ਯਾਦ ਵਿੱਚ ਤੁਸਾਂ ਨੇ ਰੋਵਣਾ ਨਹੀਂ।
ਸੱਚ ਸੁੱਚ ਮਰਿਆਦਾ ਜੋ ਨਿਯਮ ਦੱਸੇ,
ਨਿਯਮਾਂ ਚ ਰਹਿਣਾ ਧੀਰਜ ਖੋਵਣਾ ਨਹੀਂ।
ਛੱਡਿਆ ਨਹੀਂ ਤੁਹਾਨੂੰ ਕਿਤੇ ਕੱਲਿਆਂ ਮੈਂ,
ਹੱਥ ਉਦੇਸਿੰਘ ਨੂੰ ਤੁਹਾਡਾ ਫੜਾ ਚਲਿਆ।
ਵਾਲੀ ਹੋਵੇਗਾ ਅੱਜ ਤੋਂ ਪੰਥ ਦਾ ਇਹ,
ਜੋਤ ਆਪਣੀ ਮੈਂ ਇਸ ਵਿੱਚ ਪਾ ਚਲਿਆ।
ਦਯਾ, ਖ਼ਿਮਾ ਤੇ ਸਿਦਕ ਹਨ ਗੁਣ ਇਸਦੇ,
ਚਾਰ ਚੰਨ ਇਹ ਪੰਥ ਨੂੰ ਲਾ ਦਏਗਾ।
ਬੰਜਰ ਧਰਤੀ ਦੀ ਇੱਕ ’ਤੇ ਖੇਤੀ ਕਰਨ ਵਾਲਾ,
ਬੁਝੇ ਮਨਾ ਵਿੱਚ ਫੁੱਲ ਖਿੜਾ ਦਏਗਾ।

## ਸੁਰ ਤੇ ਤਾਲ ਮਿਲਾਣ ਵਾਲਿਆ

ਕਿੱਥੇ ਟੁਰ ਗਏ ਹੋ ਸਤਿਗੁਰੂ ਜੀ, ਛੱਡ ਕੇ ਸੰਗਤਾਂ ਰੋਂਦੀਆਂ ਨੂੰ।
ਕੀਕਨ ਚੁਪ ਕਰਾਵਾਂ ਮੈਂ ਇਨ੍ਹਾਂ ਅੱਖੀਆਂ ਛਮ-ਛਮ ਚੋਂਦੀਆਂ ਨੂੰ।
ਕਿੱਥੇ ਜਾ ਕੇ ਲੱਭਾਂ ਤੁਹਾਨੂੰ, ਹਰ ਪਾਸੇ ਹੀ ਸੁੰਨ ਪਸਾਰਾ ਏ।
ਚੁਪ ਪਸ਼ੂ ਤੇ ਪੰਛੀ ਸਾਰੇ ਨੇ, ਉਦਾਸ ਇਹ ਆਲਮ ਸਾਰਾ ਏ।
ਸਭ ਮੇਲੇ ਉਂਞ ਹੀ ਲੱਗ ਰਹੇ ਨੇ, ਨਹੀਂ ਦਿੱਸਦਾ ਮੁਖੜਾ ਤੇਰਾ ਏ।
ਦਿਵਾਨ, ਕਥਾ ਸਭ ਹੋ ਰਹੇ ਨੇ, ਗ਼ੁਮਾਂ ਦਾ ਨਾਲ ਬਸੇਰਾ ਏ।
ਕਿਉਂ ਸਾਨੂੰ ਦਿਲੋਂ ਭੁਲਾਇਆ ਈ, ਭੁਲਿਆਂ ਨੂੰ ਰਾਹੇ ਪਾਣ ਵਾਲਿਆ।
ਤੇਰੇ ਸਾਜ਼ ਤੇ ਰਾਗ ਉਡੀਕਦੇ ਨੇ, ਸੁਰ ਤੇ ਤਾਲ ਮਿਲਾਣ ਵਾਲਿਆ।
ਪਤਾ ਹੁੰਦਾ ਤੁਸੀਂ ਛੇਤੀ ਟੁਰ ਜਾਣੈ, ਅੱਖੀਆਂ ਵਿੱਚ ਤੁਸਾਂ ਨੂੰ ਭਰ ਲੈਂਦੀ।
ਅਨੰਦ ਮਾਣਦੀ ਰਜ਼ ਤੇਰੇ ਦਰਸ਼ਨ ਦਾ, ਸਰਮਾਇਆ ਪਿਆਰ ਦਾ ਭਰ ਲੈਂਦੀ।
ਤੇਰੀ ਯਾਦ 'ਚ ਰੋਂਦਾ ਏ ਮਨ ਮੇਰਾ, ਰਿਦੇ ਵੱਸੀ ਏ ਸੋਹਣੀ ਤਸਵੀਰ ਤੇਰੀ।
ਜਾਨਣਹਾਰ ਘਟ-ਘਟ ਦੀ ਜਾਣਦਾ ਹੈਂ, ਕਿਉਂ ਨਹੀਂ ਜਾਣਦਾ ਰਿਦੇ ਦੀ ਪੀੜ ਮੇਰੀ।
ਯਾਦ ਆਉਂਦੇ ਨੇ ਮਿੱਠੇ ਬਚਨ ਤੇਰੇ, ਨਾਲੇ ਮੁਖੜੇ ਦਾ ਮੁਸਕਰਾਣਾ ਤੇਰਾ।
ਹਰ ਇਕ ਦੀ ਪਛਾਣ ਨੂੰ ਯਾਦ ਰੱਖਣਾ, ਨਾਮ ਲੈ ਕੇ ਸਭ ਨੂੰ ਬੁਲਾਣਾ ਤੇਰਾ।
ਅਉਖਾ ਪਰਚਾ ਤੁਸਾਂ ਸਾਨੂੰ ਪਾ ਦਿੱਤਾ, ਨਾ ਹੱਸ ਸਕੀਏ ਨਾ ਰੋ ਸਕੀਏ।
ਯਾਦ ਤੇਰੀ ਵਿੱਚ ਸਾਰੇ ਬਿਲਖ ਰਹੇ ਹਾਂ, ਹੁਣ ਕਿਵੇਂ ਕਿਸੇ ਦੇ ਹੋ ਸਕੀਏ।
ਸਤਿਗੁਰੂ ਉਦੇ ਸਿੰਘ ਜੀ ਹੁਣ ਕਿਰਪਾ ਕੀਤੀ, ਦਿੱਤਾ ਉਨ੍ਹਾਂ ਬਹੁਤ ਧਰਵਾਸ ਸਾਨੂੰ।
ਮੇਹਰਾਂ ਅਤੇ ਬਖਸ਼ਸ਼ਾਂ ਦਾ ਹੈ ਮਾਲਕ, ਇਸ ਗੱਲ ਦਾ ਪੂਰਾ ਵਿਸ਼ਵਾਸ ਸਾਨੂੰ।
ਹੁਕਮ ਮੰਨ ਕੇ ਸੀਸ ਝੁਕਾ ਕਰਕੇ, ਤੇਰਾ ਦਰਸ਼ਨ ਅਸੀਂ ਇਨ੍ਹਾਂ ਚੋਂ ਪਾ ਲਾਂ ਗੇ।
ਯਾਦਾਂ ਤੇਰੀਆਂ ਰੱਖਾਂਗੇ ਸਾਂਭ ਸੀਨੇ, 'ਮੀਤ' ਧੰਨ ਧੰਨ ਉਦੇ ਸਿੰਘ ਧਿਆ ਲਾਂ ਗੇ।

## ਮੇਹਰ ਹੋਈ ਲੜ ਲਾਇਆ ਆਪੇ

ਮੇਹਰ ਹੋਈ ਲੜ ਲਾਇਆ ਆਪੇ,
ਬਦਲ ਗਈ ਸਾਡੀ ਤਕਦੀਰ।
ਉਦੇ ਸਿੰਘ ਜੀ ਦਾ ਦਰਸ਼ਨ ਕਰ ਕੇ,
ਡੋਲੇ ਹੋਏ ਮਨ ਨੂੰ ਮਿਲ ਗਈ ਧੀਰ।
ਮੇਰੇ ਸਤਿਗੁਰੂ ਦੀਨ ਦਿਆਲਾ,
ਐਸਾ ਮੈਨੂੰ ਰੰਗ ਚੜ੍ਹਾਓ।
ਹਰ ਇਕ ਵਿਚ ਤੂੰ ਹੀ ਤੂੰ ਦਿਸੇਂ,
ਪੂਰੇ ਹੋਵਨ ਮਨ ਦੇ ਚਾਓ।
ਲੋਹੇ ਤੋਂ ਸੋਨਾ ਹੋ ਗਏ,
ਜਿਸ ਧਿਆਇਆ ਉਸ ਪਾਇਆ।
ਤੂੰ ਪਾਰਸ ਜਿਸ ਤੈਨੂੰ ਛੋਹਿਆ,
ਬਦਲ ਗਈ ਉਸਦੀ ਕਾਇਆ।
ਚਰਨ ਧੂੜ ਤੇਰੀ ਜਿਸ ਨੇ ਪਾਈ,
ਉਸ ਜੋ ਚਾਹਿਆ ਸੋ ਪਾਇਆ।
ਆਤਮਾ ਦੀ ਇਸ ਖਿੜਕੀ ਵਿਚੋਂ,
ਜਦੋਂ ਮੈਂ ਬਾਹਰ ਤਕਾਂ।
ਨਾਮ ਤੇਰੇ ਦੀ ਰੰਗਨ ਦਿਸਦੀ,
ਤਕਦੀ ਕਦੇ ਨਾ ਅਕਾਂ।

## ਦਸਤਾਰ ਬੰਦੀ ਦਿਵਸ

ਮੁਖ ਜਦੋਂ ਮੋੜਿਆ ਸੀ ਸਾਥੋਂ ਜਗਜੀਤ ਗੁਰਾਂ,
ਚਾਰੇ ਪਾਸੇ ਸੁੰਨ ਮੁੰਨ ਹਨੇਰ ਦਾ ਪਸਾਰਾ ਸੀ।
ਮੀਂਹ ਝੱਖੜ ਹਨੇਰੀ ਝੁਲ ਰਹੇ ਸੀ ਸਭ ਥਾਈਂ,
ਰੋਂਦੀ ਸੀ ਧਰਤੀ, ਰੋਂਵਦਾ ਅਸਮਾਨ ਵਿਚਾਰਾ ਸੀ।
ਸੰਗਤ ਉਦਾਸ ਹੋਈ ਪਸ਼ੂ ਪੰਛੀ ਚੁਪ ਹੋਏ,
ਕਰਾਂਗੇ ਕੀ ਹੁਣ ਸੋਚਦਾ ਏਹੋ ਹੀ ਪੰਥ ਸਾਰਾ ਸੀ।
ਮਾਤਾ ਚੰਦ ਕੌਰ ਸੇਵਾ ਨਿਮਰਤਾ ਦੀ ਮੂਰਤ ਜੇਹੜੇ,
ਕੀਤੀ ਬੜੀ ਕ੍ਰਿਪਾ ਦਿੱਤਾ ਸਭ ਨੂੰ ਸਹਾਰਾ ਸੀ।
ਸਭ ਤੋਂ ਪਿਆਰਾ ਸਿੱਖ ਲੱਭਾ ਉਹਨਾਂ ਜੱਗ ਵਿਚੋਂ,
ਤਖਤ ਚਵਰ ਲਾਇਕ ਮਿਲਿਆ ਉਦੇ ਸਿੰਘ ਪਿਆਰਾ ਸੀ।
ਸਰਬ ਧਰਮ ਆਗੂਆਂ ਨੇ ਕੀਤੀਆਂ ਦਸਤਾਰਾਂ ਭੇਂਟ,
ਟਿਕ ਟਿਕੀ ਲਾਈ ਪੰਥ ਵੇਖਦਾ ਪਿਆ ਸਾਰਾ ਸੀ।
ਸੇਵਕਾਂ ਨੇ ਰਲ ਮਿਲ ਦਸਤਾਰ ਜੇਹੜੀ ਭੇਂਟ ਕੀਤੀ,
ਸੀਸ ਸਜਿਆ ਉਦੇ ਸਿੰਘ ਜੀ ਦੇ ਉਹੀ ਦਸਤਾਰਾ ਸੀ।
ਸੰਤ ਉਦੇ ਸਿੰਘ ਜੀ ਤੋਂ ਬਣੇ ਸਤਿਗੁਰੂ ਉਦੇ ਸਿੰਘ ਜੀ,
ਗੂੰਜ ਉਠਿਆ ਪੰਡਾਲ ਵਿੱਚ ਉਚਾ ਜੈ-ਜੈ ਕਾਰਾ ਸੀ।
ਝਟਪਟ ਸੂਰਜ ਨੇ ਹਾਜਰੀ ਆ ਲਵਾਈ ਉਦੋਂ,
ਕਟ ਕੇ ਹਨੇਰਾ ਰੁਸ਼ਨਾਇਆ ਜੱਗ ਸਾਰਾ ਸੀ।
ਧੰਨ ਧੰਨ ਧੰਨ ਚਾਰੇ ਪਾਸਿਓਂ ਆਵਾਜ ਆਈ,
ਨਤ ਮਸਤਕ ਸਤਿਗੁਰੂ ਜੀ ਨੂੰ ਹੋਇਆ ਜੱਗ ਸਾਰਾ ਸੀ।
ਜੋਤ ਨਾਲ ਜੋਤ ਜਗੀ ਆਸਨ ਤੇ ਬਿਰਾਜੇ ਸਤਿਗੁਰੂ,
ਹੋਇਆ ਉਦੇ ਭਾਨ 'ਮੀਤ' ਇਲਾਹੀ ਤੇਜ਼ ਨਿਆਰਾ ਸੀ।

## ਚੜ੍ਹਿਆ ਦਿਨ ਸੁਭਾਗਾ

ਬਾਈ ਜੁਲਾਈ ਦਾ ਦਿਨ ਚੜ੍ਹਿਆ, ਇਹ ਦਿਨ ਬੜਾ ਵਡਭਾਗਾ।
ਜਨਮ ਲਿਆ ਸਤਿਗੁਰੂ ਉਦੇ ਸਿੰਘ ਨੇ ਬਣਿਆ ਸਮਾ ਸੁਭਾਗਾ।
ਗੁਰ ਪ੍ਰਤਾਪ ਜੀ ਨੂੰ ਮਿਲਣ ਵਧਾਈਆਂ, ਦਿੱਸਦੇ ਗੁੜ ਵਰਤਾਂਦੇ।
ਕੁੱਟ ਕੁੱਟ ਚੂਰੀ ਮੂੰਹ ਵਿੱਚ ਪਾਉਂਦੇ, ਨਾਲੇ ਗੋਦ ਖਿਡਾਂਦੇ।
ਮਾਤਾ ਚੰਦ ਕੌਰ ਦਾ ਲਾਲ, ਮਾਂ ਦਲੀਪ ਕੌਰ ਦਾ ਜਾਇਆ।
ਗੁਰ ਜਗਜੀਤ ਲੈ ਬੁਕਲ ਵਿੱਚ, ਵੱਖਰਾ ਲਾਡ ਲਡਾਇਆ।
ਗੁਰੂ ਜਗਜੀਤ ਦੀ ਅੱਖ ਦਾ ਤਾਰਾ, ਜਦ ਵੀ ਨਜ਼ਰੀਂ ਆਵੇ।
ਰਾਜ਼ੀ ਵਿੱਚ ਰਜ਼ਾ ਦੇ ਰਹਿੰਦਾ, ਸਦਾ ਸਤਿ ਬਚਨ ਅਲਾਵੇ।
ਸੂਰਜ ਵਰਗਾ ਚਾਨਣ ਦੇਵੇ, ਚੰਦਰਮਾ ਜਿਹੀ ਠੰਡ ਵਰਤਾਵੇ।
ਹਿਰਦਾ ਕਮਲ ਵਾਂਗ ਖਿੜ ਜਾਂਦਾ, ਜੋ ਕੋਈ ਦਰਸ਼ਨ ਪਾਵੇ।
ਬੰਜ਼ਰ ਧਰਤੀ ਦੇ ਵਿੱਚ ਇਹ, ਵੰਨ ਸੁਵੰਨੇ ਬੂਟੇ ਲਾਉਂਦਾ।
ਦੇਸਾਂ ਅਤੇ ਵਿਦੇਸ਼ਾਂ ਲਈ, ਵੱਖ ਵੱਖ ਬੀਜ ਉਗਾਉਂਦਾ।
ਕਿਹੜਾ ਦੁਨੀਆਂ ਦਾ ਫਲ ਹੈ, ਜੋ ਵਿੱਚ ਬੰਗਲੌਰ ਨਹੀਂ ਉਗਿਆ।
ਐਗਰੀਕਲਚਰ ਦਾ ਇਹ ਮਾਹਿਰ, ਇਸ ਜਿਹਾ ਨਾ ਕੋਈ ਪੁੱਗਿਆ।
ਕਾਮੇ ਇਸਦੇ ਬੱਚਿਆਂ ਵਰਗੇ, ਖ਼ਿਆਲ ਇਹ ਰੱਖਦਾ ਸਭ ਦਾ।
ਤਾਂ ਹੀ ਗੁਰੂ ਜਗਜੀਤ ਜੀ ਸਾਨੂੰ ਦਿੱਤਾ, ਰੂਪ ਨਿਰਾ ਇਹ ਰੱਬ ਦਾ।
ਇਹ ਸਤਿਗੁਰ ਸਭਨਾਂ ਤੋਂ ਵੱਖਰਾ, ਸਭ ਨੂੰ ਲੱਗੇ ਪਿਆਰਾ।
ਨਜ਼ਰ ਮੇਹਰ ਜਿਸ ਉੱਤੇ ਕਰਦਾ, ਭਰ ਦੇਵੇ ਭੰਡਾਰਾ।
ਆਸਨ ਉੱਤੇ ਬੈਠਾ ਹੋਇਆ, ਕਿੱਡਾ ਸੋਹਣਾ ਫੱਬਦੈ।
ਕਦੀ ਵਡ ਪ੍ਰਤਾਪੀ ਦਿੱਸੇ, ਕਦੇ ਗੁਰ ਜਗਜੀਤ ਹੀ ਲੱਗਦੈ।
ਅੱਜ ਦੇ ਸ਼ੁਭ ਦਿਹਾੜੇ, ਰਲ-ਮਿਲ ਬੈਠੇ ਸਭ ਮਾਈ ਭਾਈ।
ਸਾਰੀ ਸੰਗਤ ਨੂੰ 'ਮੀਤ' ਵੱਲੋਂ, ਪ੍ਰਕਾਸ਼ ਪੁਰਬ ਦੀ ਲੱਖ ਵਧਾਈ।

## ਪੰਥਕ ਦਸਤਾਰ

ਸ੍ਰੀਚੰਦ ਤੇ ਲਖਮੀ ਚੰਦ ਜੀ ਨੂੰ, ਕਿਉਂ ਨਾ ਮਿਲੀ ਗੁਰਿਆਈ।
ਕਿਉਂ ਗੁਰੂ ਨਾਨਕ ਬਖਸ਼ੀ, ਭਾਈ ਲਹਿਣਾ ਨੂੰ ਵਡਿਆਈ।
ਸਤ ਬਚਨੀ ਤੇ ਮਿੱਠਾ ਬੋਲਣ, ਨਿਵ ਚੱਲਣ ਦੀ ਕਰਨ ਜੋ ਕਾਰ।
ਵਾਗਡੋਰ ਪੰਥ ਦੀ ਉਹੀ ਸੰਭਾਲਣ, ਉਹੀ ਚੁਕਦੇ ਪੰਥ ਦਾ ਭਾਰ।
23 ਦਸੰਬਰ ਸਭ ਸੰਗਤਾਂ ਨਾਲ, ਰਲ ਬੈਠੇ ਸਭ ਗੁਰ ਪਰਵਾਰ।
ਗੁਰ ਗੱਦੀ ਤੇ ਸੁਸ਼ੋਭਿਤ ਹੋਈ, ਕੂਕਾ ਪੰਥ ਦੀ ਨਵੀਂ ਸਰਕਾਰ।
ਸਤਿਗੁਰੂ ਉਦੇ ਸਿੰਘ ਦੇ ਸੀਸ ਉਤੇ, ਸਜੀ ਸੋਹਣੀ ਪੰਥਕ ਦਸਤਾਰ।
ਬੱਦਲਾਂ ਵਿਚੋਂ ਨਿਕਲ ਕੇ ਸੂਰਜ, ਤੱਕਦਾ ਭੈਣੀ ਸਾਹਿਬ ਵਿੱਚਕਾਰ।
ਬੇਚੈਨ ਦਿਲਾਂ ਨੂੰ ਚੈਨ ਆ ਗਿਆ, ਜਿਉਂ ਵਰਸੀ ਹੋਵੇ ਅੰਮ੍ਰਿਤਧਾਰ।
ਮੋਰਾਂ ਨੇ ਮੁੜ ਕੋਂਅ ਕੋਂਅ ਲਾਈ, ਨਰ ਨਾਰੀ ਸਭ ਕਰਦੇ ਜੈ ਜੈਕਾਰ।
ਸਤਿਗੁਰੂ ਉਦੇ ਸਿੰਘ ਨੂੰ ਜਦ ਮੈਂ ਤੱਕਿਆ, ਰੂਪ ਉਹ ਲਗਿਆ ਰੱਬ ਦਾ।
ਸੰਗਤ ਰੂਪੀ ਤਾਰਿਆਂ ਦੇ ਵਿੱਚ ਜਿਓਂ ਚੰਨ ਪੂਰਨਮਾਸੀ ਦਾ ਹੈ ਫੱਬਦਾ।
ਸੂਝਵਾਨ ਤੇ ਸਮੇਂ ਦਾ ਮਾਲਕ, ਜਿਸ ਧਰਤੀ ਤੇ ਚਰਨ ਇਹ ਧਰਦਾ।
ਦੇਂਦਾ ਮਾਨ ਨਿਮਾਣਿਆਂ ਤਾਈਂ, ਪਲ ਵਿੱਚ ਕਾਇਆ ਕਲਪ ਹੈ ਕਰਦਾ।
ਬਿਰਧਾਂ ਦਾ ਸਨਮਾਨ ਹੈ ਕਰਦਾ, ਨਵੀਂ ਪੀੜ੍ਹੀ ਨਾਲ ਕਦਮ ਮਿਲਾਵੇ।
ਰਜਵਾਂ ਪਿਆਰ ਬੱਚਿਆਂ ਨਾਲ ਕਰਦਾ, ਘੁਟ ਘੁਟ ਉਨ੍ਹਾਂ ਨੂੰ ਗਲ ਲਾਵੇ।
ਦਰਸ਼ਨ ਇਸਦਾ ਜਦ ਵੀ ਕਰੀਏ, ਤਨ ਮਨ ਸਾਡਾ ਤ੍ਰਿਪਤ ਹੋ ਜਾਵੇ।
ਰੂਪ ਇਲਾਹੀ ਤੇ ਨੂਰੀ ਮੁਖੜਾ, ਇਹ ਸਾਡੇ ਮਨ ਨੂੰ ਬਹੁਤ ਹੀ ਭਾਵੇ।
ਦੁਖ ਦਲਿੱਦਰ ਨੱਸਦਿਆਂ ਦੇਰ ਨਾ ਲਗਨੀ, ਅੱਖਾਂ ਮੀਟ ਜ਼ਰਾ ਕਰੋ ਧਿਆਨ।
ਰੂਪ ਜਗਜੀਤ ਦਾ ਨੂਰ ਪ੍ਰਤਾਪ ਦਾ, ਮਾਤ ਲੋਕ 'ਤੇ ਆਇਆ ਭਗਵਾਨ।
ਕਲਾਧਾਰ ਕਰਤਾਰ ਹੈ ਜੱਗ ਆਇਆ, ਅਸੀਂ ਮੰਨੀਏ ਉਸਦਾ ਉਪਕਾਰ।
ਦੀਦਾਰ ਕਰੀਏ ਰੱਜ ਇਸ ਸਤਿਗੁਰੂ ਦਾ, ਕੱਢੀਏ ਮਨਾਂ ਚੋਂ ਕੁਲ ਵਿਕਾਰ।
ਇਕ ਮਾਲਾ ਦੇ ਮੋਤੀ ਹਾਂ ਅਸੀਂ, ਨਹੀਂ ਕੋਈ ਸਕਦਾ ਸਾਨੂੰ ਖਿਲਾਰ।
ਟੁੱਟੀ ਗੰਢਣਹਾਰ ਗੋਪਾਲ ਹੈ ਆਇਆ, ਇਹ ਹੀ ਸਭ ਦਾ ਸਿਰਜਣਹਾਰ।
ਸਾਰੇ ਮੁੜ ਰਲ ਮਿਲ ਬੈਠਾਂਗੇ, ਸਤਿਗੁਰ ਆਪੇ ਕਰਨ ਕਰਾਵਣਹਾਰ।
ਵਿਸ਼ਵਾਸ 'ਮੀਤ' ਨੂੰ ਹੈ ਇਹ ਪੱਕਾ, ਏਹ ਹੀ ਹੈ ਸਭ ਦਾ ਆਧਾਰ।

# ਮਾਂ ਬੋਲੀ ਪੰਜਾਬੀ

ਨਿਮੋ-ਝੂਨੀ ਜਿਹੀ ਤੁਰਦੀ ਜਾਂਦੀ ਇਕ ਨਾਰ ਮੈਂ ਤੱਕੀ।
ਮੁਖ ਕੁਮਲਾਇਆ ਨਾਲ ਉਦਾਸੀ ਇਉਂ ਜਾਪੇ ਜੀਕਨ ਥੱਕੀ।
ਛੇਤੀ ਪਹੁੰਚੀ ਕੋਲ ਮੈਂ ਉਸਦੇ ਮੁਖ ਆਪਣੇ ਵੱਲ ਘੁਮਾਇਆ।
ਪੁੱਛਿਆ ਮੈਂ ਦੱਸ ਕੋਣ ਹੈਂ ਤੂੰ ਤੇ ਕਿਸ ਨੇ ਤੈਨੂੰ ਰੁਆਇਆ।
ਕਹਿੰਦੀ ਮੈਂ ਹਾਂ ਮਾਂ ਬੋਲੀ, ਮੈਨੂੰ ਸਾਰੇ ਕਹਿਣ ਪੰਜਾਬੀ।
ਨਾਨਕ ਗੁਰੂ ਮੈਨੂੰ ਗੋਦ ਖਿਡਾਇਆ, ਵਿੱਚ ਗਰੰਥਾਂ ਲਿਆਂਦੀ।
ਬੁਲੇ ਸ਼ਾਹ ਦੀ ਮੈਂ ਪਿਆਰੀ, ਗੁਰਮੁਖੀ ਵੀ ਮੈਨੂੰ ਕਹਿੰਦੇ।
ਵਾਰਸ ਸ਼ਾਹ ਕਬੀਰ ਫਰੀਦ ਵੀ ਮੇਰੇ ਬਿਨਾ ਨਹੀਂ ਰਹਿੰਦੇ।
ਹਟਕੋਰੇ ਲੈ ਲੈ ਕਹਿੰਦੀ ਮੈਨੂੰ, ਸੁਣ ਨੀ ਮੇਰੀਏ ਭੈਣੇ।
ਜਦ ਦੀ ਹੈ ਅੰਗਰੇਜ਼ੀ ਆਈ, ਮੈਨੂੰ ਪਿੱਛੇ ਸੁੱਟਣ ਨਿਆਣੇ।
ਅੱਗ ਲੈਣ ਲਈ ਘਰ ਵਿੱਚ ਆਈ, ਬਣ ਬੈਠੀ ਘਰ ਵਾਲੀ।
ਮਿੱਠਤ ਅਤੇ ਨਿਮਰਤਾ ਵਿੱਚ, ਮੈਂ ਲੁਟੀ ਗਈ ਭੋਲੀ ਭਾਲੀ।
ਜਦ ਮੈਂ ਦਸਿਆ ਵੀਰ ਕੁਝ ਰਲਕੇ, ਸੁੱਧ ਲੈਣ ਲਗੇ ਨੇ ਤੇਰੀ।
ਚਿਹਰੇ ਤੇ ਕੁਝ ਚਮਕ ਜਿਹੀ ਆਈ ਪੁੱਛਦੀ, ਮੁੱਕ ਜਾਸੀ ਘੁੰਮਣ ਘੇਰੀ!
ਲਗਦਾ ਗਿੱਧੇ ਤੇ ਭੱਗੜੇ ਮੁੜ ਘਰ ਘਰ ਵਿੱਚ ਪੈਣਗੇ।
ਬੁਢੇ ਬਾਲੇ ਸਾਰੇ ਫੇਰਪੰਜਾਬੀ ਵਿਚ ਗੁਣਗੁਣਾਉਣਗੇ।
ਆਸ ਵਿਸ਼ਵਾਸ 'ਮੀਤ' ਨੂੰ ਹਰ ਕੋਈ ਪੰਜਾਬੀ ਨੂੰ ਪਿਆਰ ਕਰੇਗਾ।
ਛੇਤੀ ਹੀ ਹਰ ਕੋਈ ਆਪਣੀ ਮਾਂ ਬੋਲੀ ਦਾ ਹੁਣ ਸਤਿਕਾਰ ਕਰੇਗਾ।

## ਰੱਬ ਬਨਣ ਦੀ ਕੋਸ਼ਿਸ਼

ਰੱਬ ਬਨਣ ਦੀ ਕੋਸ਼ਿਸ਼ ਬੰਦਾ ਜੇਕਰ ਨਾ ਕਰਦਾ,
ਇੰਨਾਂ ਬਦਲਾਵ ਪ੍ਰਕ੍ਰਿਤੀ ਵਿੱਚ ਆਉਣਾ ਨਹੀਂ ਸੀ।
ਏਨੇ ਹਥਿਆਰਾਂ ਦੀ ਮੰਡੀ ਜੇਕਰ ਨਾ ਸਜਾਂਦਾ,
ਕਦੇ ਜੰਗ ਨੇ ਅਲਖ ਜਗਾਉਣਾ ਨਹੀਂ ਸੀ।
ਪਰਮਾਣੂ ਪ੍ਰੀਖਣ ਜੇਕਰ ਬੰਦਾ ਨਾ ਕਰਦਾ,
ਧਰਤ ਵਿਚਾਰੀ ਨੇ ਕਦੇ ਕੁਰਬੁਲਾਉਣਾ ਨਹੀਂ ਸੀ।
ਸਬਰ ਸਿਦਕ ਦੀ ਪੂੰਜੀ ਜੇਕਰ ਕੋਲ ਰੱਖਦਾ,
ਜਮਾਨਾ ਭੁਖਮਰੀ ਦਾ ਕਦੀ ਆਉਣਾ ਨਹੀਂ ਸੀ।

## ਦਾਤਾ ਸੁਣੋ ਮੇਰੀ ਅਰਦਾਸ ਜੀ

ਹੱਥ ਜੋੜਾਂ ਤੇ ਕਰਾਂ ਬੇਨਤੀ, ਮੈਂ ਤੁਧ ਚਰਨਾਂ ਦੇ ਪਾਸ ਜੀ,
ਸੀਸ ਨਿਵਾਵਾਂ, ਅਰਜ ਗੁਜਾਰਾਂ, ਦਾਤਾ ਸੁਣੋ ਮੇਰੀ ਅਰਦਾਸ ਜੀ।
ਅਉਗਣ ਹਾਰੀ ਗੁਨਾਹਗਾਰ ਹਾਂ, ਤੂੰ ਸਮਰਥ ਸੁਆਮੀ ਮੇਰਾ ਵੇ,
ਮੇਰੇ ਜਹੇ ਤੂੰ ਲੱਖਾਂ ਤਾਰੇ, ਮੋਹੇ ਕਰ ਸੰਤਨ ਕਾ ਚੇਰਾ ਵੇ।
ਇਤ ਉਤ ਡੋਲਾਂ ਨਾ, ਜਿੰਦ ਨੂੰ ਰੋਲਾਂ ਨਾ, ਆਵਾਂ ਚਰਨਾਂ ਦੇ ਪਾਸ ਜੀ।
ਸੀਸ ਨਿਵਾਵਾਂ.........................
ਕੋਈ ਨਾ ਗੁਣ ਮੇਰੇ ਪੱਲੇ ਪ੍ਰੀਤਮ, ਨਾ ਕੋਈ ਮੇਰੀ ਠੌਰ ਵੇ।
ਤੁਧ ਬਿਨ ਕੌਣ ਮੈਨੂੰ ਗਲ ਲਾਵੇ, ਤੇਰੇ ਜਿਹਾ ਨਾ ਹੋਰ ਵੇ।
ਚਰਨ ਧੂੜ ਤੇਰੇ ਦਰ ਦੀ ਬਣ ਜਾਂ, ਹਿਰਦੇ ਕਰੋ ਨਿਵਾਸ ਜੀ।
ਸੀਸ ਨਿਵਾਵਾਂ.........................
ਮਾਨਸ ਜਨਮ ਸਫਲ ਹੋਵੇ ਮੇਰਾ, ਮੇਹਰ ਤੇਰੀ ਹੋ ਜਾਵੇ ਜੇ।
ਨਾਮ ਧਿਆਵਾਂ ਸ਼ੁਭ ਕਰਮ ਕਮਾਵਾਂ, ਦਿਆਲ ਉਹ ਹੋ ਜਾਵੇ ਜੇ।
ਰੰਗ ਚੜ੍ਹ ਜਾਏ 'ਮੀਤ' ਨੂੰ ਤੇਰਾ, ਦੂਖ ਦਲਿਦਰ ਹੋਵੇ ਨਾਸ ਜੀ।
ਸੀਸ ਨਿਵਾਵਾਂ.........................

## ਮੇਰੇ ਸਤਿਗੁਰੂ ਦੇ ਪਿਆਰੇ

ਦਿਨ ਦੇ ਪਹਿਲੇ ਪਹਿਰੇ
ਟਿਮਟਿਮਾਂਦੇ ਨੇ ਪਏ ਤਾਰੇ।
ਜਾਗਣ ਕੋਈ ਕਰਮਾਂ ਵਾਲੇ
ਕੌਣ? ਮੇਰੇ ਸਤਿਗੁਰੂ ਦੇ ਪਿਆਰੇ।
ਤੜਕੇ ਉਠ ਕਰਨ ਕੇਸੀ ਇਸ਼ਨਾਨ,
ਲਾਉਣ ਗੁਰੂ ਚਰਨਾਂ ਵਿਚ ਧਿਆਨ,
ਸੁਣਦੇ ਗਾਉਂਦੇ ਆਸਾ ਦੀ ਵਾਰ,
ਕੌਣ? ਇਹ ਹਨ ਕੂਕੇ ਸਰਦਾਰ।
ਚਿੱਟੇ ਦੁੱਧ ਇਹਨਾ ਦੇ ਬਾਣੇ,
ਭਾਵੇਂ ਰਾਜੇ ਭਾਵੇਂ ਰਾਣੇ,
ਭਾਵੇਂ ਹੋਵਣ ਅਤਿ ਗਰੀਬ,
ਸਭੇ ਹਨ ਸਗਿਤੁਰੂ ਦੇ ਕਰੀਬ।
ਹਰ ਥਾਂ ਸਤਿਗੁਰੂ ਨਜ਼ਰੀਂ ਆਵੇ,
ਸਤਿਗੁਰੂ ਸਭ ਦੀ ਆਸ ਪੁਜਾਵੇ।
ਜੁੜ ਜਾਏ ਜਿਸਦੀ ਪ੍ਰੇਮ ਵਾਲੀ ਤਾਰ,
'ਮੀਤ' ਚਿਤ ਆਵੇ ਉਸਨੂੰ ਕਰਤਾਰ।

# ਤੇਰਾ ਦਸਤੂਰ

ਮੇਰਾ ਕਸੂਰ ਹੈ ਇਹ, ਮਾਨੁਖ ਵਾਲਾ ਜਨਮ ਗਵਾਣਾ,
ਤੇਰਾ ਦਸਤੂਰ ਹੈ ਇਹ, ਪਾਪੀ ਨੂੰ ਪਾਰ ਲਗਾਣਾ।
ਪਾਪੀ ਹਾਂ ਮੈਂ ਜੇਕਰ, ਤੂੰ ਬਖਸ਼ਣਹਾਰ ਹੈਂ।
ਦਰ ਤੇ ਡਿੱਗਿਆਂ ਦੀ ਦੇਂਦਾ ਪੈਜ ਸਵਾਰ ਹੈਂ।
ਭੁਲ ਜਾਵਾਂ ਸਭ ਕੁਝ ਮੰਨ ਲਵਾਂ ਤੇਰਾ ਭਾਣਾ।
ਤੇਰਾ ਦਸਤੂਰ.........
ਤੇਰੇ ਇਕ ਨੂਰ ਵਿੱਚ ਜੱਗ ਦੀਆਂ ਖੁਸ਼ੀਆਂ।
ਰੁਸ ਜਾਵੇਂ ਜਿਸ ਤੋਂ ਤੂੰ ਰੁਸ ਜਾਣ ਖੁਸ਼ੀਆਂ।
ਮੇਹਰ ਨਜ਼ਰ ਦੀਆਂ ਲੰਮੀਆਂ ਦਾਸਤਾਨਾ।
ਤੇਰਾ ਦਸਤੂਰ.........
ਸੁਖ ਦੁਖ ਨੂੰ ਸਮ ਕਰ ਜਾਣਾ ਤੇਰੇ ਹੀ ਗੁਣ ਗਾਵਾਂ।
ਉਠਦਿਆਂ ਬਹਿੰਦਿਆਂ ਤੇਰਾ ਹੀ ਨਾਮ ਧਿਆਵਾਂ।
ਤੇਰੀ ਰਜ਼ਾ ਵਿੱਚ ਰਹਿ ਕੇ ਮੰਨ ਲਾਂ ਮੈਂ ਤੇਰਾ ਭਾਣਾ।
ਤੇਰਾ ਦਸਤੂਰ.........
ਭੁਲਾਂ ਚੁਕਾਂ ਮਾਫ਼ ਕਰ ਦੇ ਬਾਲ ਤਾਂ ਹਾਂ ਮੈਂ ਤੇਰਾ।
ਨਾਮ ਦੀ ਜੋਤ ਜਗਾਵੋ ਮਨ 'ਚ ਹੋਏ ਦੂਰ ਹਨੇਰਾ।
ਇਤਨੀ ਪ੍ਰਤੀਤ ਬਖਸ਼ੋ ਬਣ ਜਾਂ ਤੇਰਾ ਮਸਤਾਨਾ।
ਤੇਰਾ ਦਸਤੂਰ.........

# ਮੇਰੇ ਸਤਿਗੁਰੂ ਦਾ ਦਰਸ਼ਨ ਕਰਕੇ

ਮੇਰੇ ਸਤਿਗੁਰੂ ਦਾ ਦਰਸ਼ਨ ਕਰਕੇ,
ਮਨ ਦਾ ਕੰਵਲ ਖਿੜ ਜਾਂਦਾ ਏ।
ਜਨਮਾਂ ਦੀ ਮੈਲ ਲਹਿ ਜਾਂਦੀ ਏ,
ਸੋਮਾ ਪਿਆਰਾਂ ਦਾ ਫੁਟ ਜਾਂਦਾ ਏ।
ਢੂੰਡ ਥੱਕਿਆ ਜੱਗ ਵਿੱਚ ਜਾਣਨ ਲਈ,
ਕਿ ਜੱਗ ਵਿੱਚ ਤੂੰ ਹੈ ਜਾਂ ਨਹੀਂ।
ਮੈਂ ਲੱਭਿਆ ਇਹ ਕਿ ਮੇਰੇ ਬਿਨਾ ਤੂੰ ਨਹੀਂ,
ਤੇ ਤੇਰੇ ਬਿਨਾ ਮੈਂ ਤਾਂ ਹੈ ਹੀ ਨਹੀਂ।
ਤੂੰ ਤੇ ਮੈਂ ਇਕ ਦੂਜੇ ਦੇ ਪੂਰਕ,
ਗੁਰੂ ਬਿਨਾ ਮੈਂ ਨਹੀਂ ਤੇ ਮੇਰੇ ਬਿਨਾ ਗੁਰੂ ਨਹੀਂ।
ਫਿਰ ਕਿਉਂ ਇਤਨੀ ਵਿੱਥ ਬਣੀ ਹੋਈ ਏ,
ਮੇਰੇ ਪਾਸ ਤੂੰ ਨਹੀਂ ਤੇ ਤੇਰੇ ਪਾਸ ਮੈਂ ਨਹੀਂ।

## ਤੇਰੀ ਜੱਗ ਤੇ ਦਾਤਾ ਉਚੀ ਸ਼ਾਨ ਜੀ

ਮੈਂ ਨਿਮਾਣੀ ਦਾ ਰੱਖ ਲਓ ਮਾਨ ਜੀ
ਤੇਰੀ ਜੱਗ ਤੇ ਦਾਤਾ ਉਚੀ ਸ਼ਾਨ ਜੀ
ਮੈਂ ਰਹੀ ਤਰਸ, ਕਰਾਂ ਚਰਨ ਪਰਸ
ਕਰਾਂ ਚਰਨ ਪਰਸ ਤੁਸੀਂ ਦੇਵੋ ਦਰਸ
ਮੈਂ ਨਿਮਾਣੀ ਦਾ ਰੱਖ ਲਓ ਮਾਨ ਜੀ
ਤੇਰੀ ਜੱਗ ਤੇ ਦਾਤਾ ਉਚੀ ਸ਼ਾਨ ਜੀ
ਨਾ ਆਵੇ ਚੈਨ ਰੋਂਦੇ ਨੇ ਨੈਣ
ਘੇਰ ਦਿਲ ਨੂੰ ਪੈਣ ਆਵੇ ਨਾ ਚੈਨ
ਮੈਂ ਨਿਮਾਣੀ ਦਾ ਰੱਖ ਲਓ ਮਾਨ ਜੀ
ਤੇਰੀ ਜੱਗ ਤੇ ਦਾਤਾ ਉਚੀ ਸ਼ਾਨ ਜੀ
ਇਕ ਨਜ਼ਰ ਤਾਂ ਕਰੋ ਮੇਹਰ ਤਾਂ ਕਰੋ
ਸਿਰ ਹੱਥ ਤਾਂ ਧਰੋ ਮੇਰੇ ਔਗਣ ਹਰੋ
ਮੈਂ ਨਿਮਾਣੀ ਦਾ ਰੱਖ ਲਓ ਮਾਨ ਜੀ
ਤੇਰੀ ਜੱਗ ਤੇ ਦਾਤਾ ਉਚੀ ਸ਼ਾਨ ਜੀ
ਕਦੇ ਟੁੱਟੇ ਨਾ ਪ੍ਰੀਤ ਸਦਾ ਤੇਰੀ ਰਹੇ 'ਮੀਤ'
ਨਾ ਤੋੜੋ ਪ੍ਰੀਤ ਬਣੀ ਰਹੇ ਪ੍ਰਤੀਤ
ਮੈਂ ਨਿਮਾਣੀ ਦਾ ਰੱਖ ਲਓ ਮਾਨ ਜੀ
ਤੇਰੀ ਜੱਗ ਤੇ ਦਾਤਾ ਉਚੀ ਸ਼ਾਨ ਜੀ

## ਅਨੋਖਾ ਰਣਬੀਰ

ਸੱਚ ਅਹਿੰਸਾ ਅਤੇ ਧਰਮ ਦੀ ਮੂਰਤ ਸਨ ਮਹਾਤਮਾ ਗਾਂਧੀ।
ਸਾਦੀ ਰਹਿਣੀ ਬਹਿਣੀ ਉਸਦੀ, ਆਜ਼ਾਦੀ ਦਾ ਸੀ ਪਾਂਧੀ।
ਖ਼ਬਰੇ ਕੀ ਜਾਦੂ ਕੋਲ ਸੀ ਉਸਦੇ, ਪਿੱਛੇ ਪਿੱਛੇ ਦੁਨੀਆਂ ਟੁਰਦੀ,
ਸੱਚ ਅਤੇ ਅਹਿੰਸਾ ਦਾ ਉਪਾਸ਼ਕ ਉਹ ਮਾਨਵਤਾ ਦਾ ਦਰਦੀ।
ਨਾ ਉਸਨੂੰ ਸੱਤਾ ਦਾ ਲਾਲਚ, ਨਾ ਕੋਈ ਸੱਤਾ ਦੀ ਭੁੱਖ।
ਪਾ ਲੰਗੋਟੀ ਟੁਰਿਆ ਫਿਰਦਾ, ਹੂੰਝੇ ਕੌਮ ਦੇ ਦੁੱਖ।
ਗੁਰੂ ਰਾਮ ਸਿੰਘ ਦੇ ਮਾਰਗ 'ਤੇ ਲਾਠੀ ਲੈ ਕੇ ਚੱਲਾ।
ਸਤਿਆਗ੍ਰਹਿ ਉਸ ਕਈ ਕੀਤੇ ਡਰ ਕੇ ਭੱਜਿਆ ਬਿੱਲਾ।
ਬਾਈਕਾਟ ਅੰਗਰੇਜ਼ ਦਾ ਕੀਤਾ, ਨਮਕ ਤੋੜੋ ਅੰਦੋਲਨ ਚਲਾਇਆ।
ਸਵੈਲੰਬੀ ਬਣ ਜਿਉਣਾ ਸਿਖੋ, ਜਨ-ਜਨ ਨੂੰ ਸੀ ਸਮਝਾਇਆ।
ਨਹੀਂ ਕਰਨੀ ਨੌਕਰੀ ਅੰਗਰੇਜ਼ ਦੀ ਤੇ ਮੋਟਾ ਸੂਤਰ ਕੱਤ ਕੇ ਪਾਓ।
ਚਰਖਾ ਕੱਤ ਬਕਰੀ ਦਾ ਦੁੱਧ ਪੀ ਕੇ, ਸਿੱਧਾ ਸਾਦਾ ਜੀਵਨ ਬਿਤਾਓ।
ਊਚ ਨੀਚ ਦਾ ਫਰਕ ਮਿਟਾਉਣਾ, ਉਸਦੇ ਜੀਵਨ ਦਾ ਸੀ ਸਾਰ।
ਅੰਗਰੇਜ਼ਾ ਦੇਸ਼ ਵਿੱਚ ਰਹਿਣ ਨਹੀਂ ਦੇਣਾ, ਨਹੀਂ ਵਗਾਉਣੀ ਲਹੂ ਦੀ ਧਾਰ।
ਸਮਾਂ ਕੱਢ ਬੱਚਿਆਂ ਕੋਲ ਬਹਿੰਦੇ, ਬਾਪੂ ਬੱਚਿਆਂ ਦੇ ਮਨ ਭਾਉਂਦੇ।
ਵਸਤੂ ਵਿਦੇਸ਼ੀ ਨਹੀਂ ਵਰਤਣੀ, ਕਰ ਪਿਆਰ ਉਨ੍ਹਾਂ ਤਾਈਂ ਸਮਝਾਉਂਦੇ।
ਸੱਚ ਅਹਿੰਸਾ ਅਤੇ ਧਰਮ ਦਾ, ਦੇਂਦੇ ਰਹੇ ਸਦਾ ਪੈਗਾਮ।
ਗੋਲੀ ਖਾ ਧਰਤੀ 'ਤੇ ਡਿੱਗੇ, ਤਾਂ ਵੀ ਮੂੰਹ ਤੋਂ ਬੋਲੇ 'ਹੇ ਰਾਮ'
ਰਾਜਘਾਟ 'ਤੇ ਲਾ ਸਮਾਧੀ, ਸੁੱਤਾ ਹਰੀ-ਜਨਾਂ ਦਾ ਪੀਰ।
ਸੀਸ ਝੁਕਾ 'ਮੀਤ' ਸਿਜਦਾ ਕਰਦੀ, ਰਾਸ਼ਟਰਪਿਤਾ ਅਨੋਖਾ ਰਣਬੀਰ।

## ਸਾਵਣ ਦੇ ਬੱਦਲ

ਬਿਨ ਪਾਣੀ ਸਭ ਸੁੰਞਾ, ਫੁੱਲ ਬੂਟੇ ਵੀ ਮੁਰਝਾਏ,
ਪਾਣੀ ਬਾਝੋਂ ਬਿਹਬਲ ਹੋ ਗਏ, ਸਭ ਧਰਤੀ ਦੇ ਜਾਏ।
ਕਾਲੇ ਕਾਲੇ ਬੱਦਲ ਆ ਗਏ, ਰਿਮ ਝਿਮ ਵੱਸਿਆ ਪਾਣੀ।
ਇਸ ਪਾਣੀ ਨੇ ਬਖਸ਼ ਦਿੱਤੀ, ਸਾਰੇ ਜੱਗ ਨੂੰ ਜ਼ਿੰਦਗਾਨੀ।
ਵੱਸਿਆ ਬਦੱਲ ਟਹਿਕੀ ਬਨਸਪਤੀ, ਹਰਿਆਲੀ ਹਰ ਪਾਸੇ।
ਬਚੇ ਨਿਕਲ ਘਰਾਂ ਤੋਂ ਆਏ, ਮੁਖ 'ਤੇ ਸਜ ਗਏ ਹਾਸੇ।
ਤਪਸ਼ ਮਿਟੀ ਧਰਤ ਦੀ ਸਾਰੀ, ਹੋ ਗਈ ਠੰਡੀ ਠਾਰ।
ਜੀਵ ਜੰਤ ਸਭ ਚਹਿਕ ਉਠੇ, ਮੋਰਾਂ ਵੀ ਲਾਈ ਬਹਾਰ।
ਪੁੱਛੋ ਨਾ ਅੱਜ ਗੱਲ ਹਵਾ ਦੀ, ਸਰ ਸਰ ਕਰਕੇ ਵਗਦੀ।
ਅੰਬ ਦੀ ਡਾਲੀ ਉਤੇ ਬੈਠੀ, ਕੋਇਲ ਕੂਹ ਕੂਹ ਕਰਦੀ।
ਅਕਾਸ਼ ਮੰਡਲ ਵਿੱਚ ਵੇਖੋ ਅੱਜ, ਫੌਜ ਬੱਦਲਾਂ ਦੀ ਆਈ।
ਗੋਰੇ ਕਾਲੇ ਛੋਟੇ ਵੱਡੇ, ਭੱਜਦੇ ਜਾਂਦੇ ਵਾਹੋਦਾਈ।
ਕਦੇ ਜਾਪੇ ਪਰਬਤ ਦੀ ਚੋਟੀ ਢੱਕੀ ਬਰਫ਼ ਦੇ ਨਾਲ।
ਰੂੰ ਦੀ ਪੰਡ ਲੈ ਬੈਠੀ ਮਾਈ, ਕੱਤਦੀ ਚਰਖਾ ਨਾਲ।
ਕੜਕੀ ਬਿਜਲੀ ਮੀਂਹ ਜੋਰਾਂ ਦਾ, ਭਰ ਗਏ ਟੋਏ ਤੇ ਨਾਲੇ।
ਕਾਗਜ਼ ਦੀ ਕਿਸ਼ਤੀ ਲੈ ਭੱਜਦੇ ਬੱਚੇ, ਜਿਧਰ ਵਗਦੇ ਪਰਨਾਲੇ।
ਸਜ ਧਜ ਕੇ ਸਖੀਆਂ ਸਹੇਲੀਆਂ, ਸਭਨਾਂ ਪੀਂਘਾਂ ਪਾਈਆਂ।
ਨੂੰਹ ਤੇ ਸੱਸ ਨਨਦ ਤੇ ਭਾਬੀ, ਸਭ ਹੀ ਝੂਟਨ ਆਈਆਂ।
ਝੀਥਾਂ ਵਿਚੋਂ ਨਿਕਲ ਸੂਰਜ, ਫਿਰ ਆਪਣਾ ਰੰਗ ਵਖਾਇਆ।
ਇੰਦਰ ਧਨੁਸ਼ ਨੇ ਰੰਗ ਖਿਲਾਰੇ, ਆਕਾਸ਼ ਦੇ ਤਾਈਂ ਸਜਾਇਆ।
ਫਸਲਾਂ ਦਾ ਰਾਖਾ ਅੱਜ ਕਰਦਾ, ਹੱਥ ਜੋੜ ਰੱਬ ਦਾ ਧੰਨਵਾਦ।
ਇਸ ਵਾਰੀ ਸ਼ਾਇਦ ਘਰ 'ਚ ਭਰ ਜਾਏ ਮੇਰੇ ਬੱਚਿਆਂ ਲਈ ਅਨਾਜ।
ਖੀਰ ਤੇ ਪੂੜੇ ਰਲ ਕੇ ਖਾਈਏ, ਆਓ ਸਾਰੇ ਮਾਈ ਤੇ ਭਾਈ।
ਸਾਹਿਤ ਸਭਾ ਵਿੱਚ ਆ 'ਮੀਤ' ਨੇ, ਰਲ ਸਭਨਾਂ ਨਾਲ ਖੁਸ਼ੀ ਮਨਾਈ।

## ਆਜ਼ਾਦੀ

ਪੰਦਰਾਂ ਅਗਸਤ ਆਜ਼ਾਦੀ ਦਾ ਦਿਨ ਸਾਲ ਪਿੱਛੋਂ ਫਿਰ ਆਇਆ।
ਝਾਤੀ ਮਾਰੋ ਆਪਣੇ ਅੰਦਰ ਅਸਾਂ ਕੀ ਪਾਇਆ ਕੀ ਗਵਾਇਆ।
ਗੁਰੂ ਰਾਮ ਸਿੰਘ ਸਭ ਤੋਂ ਪਹਿਲਾਂ ਲਾਈ ਆਜ਼ਾਦੀ ਦੀ ਲਲਕਾਰ।
ਪਰ ਉਸ ਸੰਤ ਸਿਪਾਹੀ ਨੂੰ ਕਿਉਂ ਦਿੱਤਾ ਗਿਆ ਵਿਸਾਰ।
ਰਾਜ ਗੁਰੂ ਤੇ ਚੰਦਰ ਸ਼ੇਖਰ ਜਿਨ੍ਹਾਂ ਦੇਸ਼ ਲਈ ਵਾਰੇ ਪ੍ਰਾਨ।
ਵੀਰ ਭਗਤ ਸਿੰਘ ਉਧਮ ਸਿੰਘ ਦੀ ਭੁਲ ਗਏ ਸਾਰੇ ਪਛਾਣ।
ਸੱਚ ਅਹਿੰਸਾ ਦੇ ਪੁਜਾਰੀ ਗਾਂਧੀ ਜੀ ਵੀ ਪ੍ਰਾਨ ਗਵਾਏ।
ਸਰਦਾਰ ਪਟੇਲ ਤੇ ਲਾਜਪਤ ਰਾਏ ਵੀ ਸਨ ਭਾਰਤ ਮਾਂ ਦੇ ਜਾਏ।
ਸੋਚੋ ਜ਼ਰਾ ਆਜ਼ਾਦੀ ਦਾ ਕੀ ਮੁੱਲ ਅਸਾਂ ਨੇ ਪਾਇਆ।
ਰੋਜ ਰੈਲੀਆਂ ਰੋਜ਼ ਹੀ ਧਰਨੇ, ਹਾਹਾਕਾਰ ਮਚਾਇਆ।
ਭਾਰਤ ਮਾਂ ਅੱਜ ਫੁਟ-ਫੁਟ ਰੋਂਦੀ ਇਹ ਕੀ  ਹੁੰਦਾ ਜਾਏ।
ਅੰਗਰੇਜ਼ ਤੇ ਹੈਸਨ ਲੋਕ ਬਿਗਾਨੇ ਤੁਸੀਂ ਤਾਂ ਮੇਰੇ ਜਾਏ।
ਧੀ ਭੈਣ ਅੱਜ ਵੀ ਹੈ ਬੇਬਸ ਘਰੋਂ ਨਿਕਲਣਾ ਔਖਾ।
ਰਿਸ਼ਵਤ ਬਾਝੋਂ ਅੱਜ ਵੀ ਕਿਤੇ ਕੋਈ ਕੰਮ ਨਹੀਂ ਹੁੰਦਾ ਸੌਖਾ।
ਲੁੱਟਮਾਰ ਚੋਰੀ ਠੱਗੀ ਵਧ ਗਈ ਕਿਥੋਂ ਤੀਕਨ ਦੱਸਾਂ।
ਇਸ ਆਜ਼ਾਦੀ ਨੂੰ ਤੱਕ ਤੱਕ ਕਦੀ ਰੋਵਾਂ ਤੇ ਕਦੀ ਹੱਸਾਂ।
ਮਰਨ ਮਿੱਟੀ ਹੈ ਸਭ ਨੂੰ ਚੜ੍ਹ ਗਈ ਕੋਈ ਨਹੀਂ ਸਮਝਾਂਦਾ।
ਪਾ ਪਾ ਤੇਲ ਤਮਾਸ਼ਾ ਵੇਖਣ ਕੋਹੀ ਨਹੀਂ ਅੱਗ ਬੁਝਾਂਦਾ।
ਬੇਸਲੂਕੀ ਕੁਝ ਨਹੀਂ ਛੱਡਿਆ ਖਾਲੀ ਹੋਏ ਖ਼ਜ਼ਾਨੇ,
ਆਪਣੀਆਂ ਹੀ ਕਰਤੂਤਾਂ ਕਰਕੇ ਸਭ ਆਪਣੇ ਹੋਏ ਬੇਗਾਨੇ।
ਰੱਬ ਵੀ ਤਾਂ ਹੀ ਰੁੱਸੀ ਫਿਰਦਾ ਕਿਤੇ ਡੋਬਾ ਤੇ ਕਿਤੇ ਸੋਕਾ।
ਅਜੇ ਵੀ ਸੰਭਲ ਜਾ ਹਿੰਦਵਾਸੀਆਂ ਨਾ ਗਵਾਈਂ ਮੌਕਾ।

ਉਠੋ ਜਵਾਨੋ ਵੈਰ ਭੁਲਾ ਕੇ ਆਪਣਾ ਆਪ ਪਛਾਨੋ।
ਦੁਈ ਦਵੈਤ ਸਾਰੀ ਨੂੰ ਛੱਡ ਕੇ ਦੇਸ਼ ਨੂੰ ਉਚਾ ਜਾਨੋ।
ਇਸੇ ਤਰ੍ਹਾਂ ਹੀ ਰਿਹਾ ਚਲਦਾ ਜੇ ਫਿਰ ਕੋਈ ਆਂਢ ਗੁਆਂਢੀ ਫਸਾਦੀ,
ਤਾਰ ਤਾਰ ਕਰ ਦੇਵੇਗਾ ਜਿਹੜੀ ਲਈ ਸੀ ਮਹਿੰਗੇ ਮੁੱਲੋਂ ਆਜ਼ਾਦੀ।
ਗੁਰੂ ਪੀਰਾਂ ਦੀ ਧਰਤੀ ਭਾਰਤ ਜੱਗ ਜਿਸਨੂੰ ਸਿਜਦੇ ਕਰਦਾ।
ਆਪਸ ਵਿੱਚ ਪਿਆਰ ਵਧਾਓ ਰੱਖ ਲਓ ਇਸ ਦਾ ਪਰਦਾ।
ਅਮਨ ਦਾ ਝੰਡਾ ਫੇਰ ਫਹਿਰਾਈਏ ਲਾਲ ਕਿਲ੍ਹੇ ਦੇ ਉਤੇ।
ਭਾਰਤ ਮਾਂ ਦੇ ਫੇਰ ਜਾਗ ਪੈਣ ਭਾਗ ਜਿਹੜੇ ਸੀ ਸੁੱਤੇ।

## ਮਾਸਟਰ ਨਿਹਾਲ ਸਿੰਘ ਜੀ ਨੂੰ ਯਾਦ ਕਰਦਿਆਂ

ਸਤਿਗੁਰੂ ਦੀ ਬਖਸ਼ਿਸ਼ ਦਾ ਪਾਤਰ, ਪੰਥ ਰਤਨ ਪਾਇਆ ਸਨਮਾਨ,
ਸਤਿਜੁਗ ਦੇ ਐਡੀਟਰ ਵੀ ਸਨ, ਉਚ ਕੋਟੀ ਦੇ ਉਹ ਵਿਦਵਾਨ।
ਮਿੱਠ-ਬੋਲੜਾ, ਸਤਿਬਚਨ ਉਚਾਰੇ, ਸਤਿਗੁਰੂ ਜੀ ਦਾ ਸੇਵਕ ਪਿਆਰਾ,
ਕਥਾਵਾਚਕ ਤੇ ਲੇਖਕ ਸੀ ਵੱਡਾ, ਮਾਸਟਰ ਉਹ ਸਭਨਾਂ ਤੋਂ ਨਿਆਰਾ।
ਇਸ ਨਿਸ਼ਕਾਮ ਸੇਵਕ ਨੇ ਦੋਹਾਂ ਗੁਰੂਆਂ ਦੀ ਸੰਗਤ ਮਾਣੀ,
ਵਡ ਪ੍ਰਤਾਪੀ ਜੀ ਦੇ ਚਾਕਰ, ਤੇ ਗੁਰੂ ਜਗਜੀਤ ਜੀ ਦੇ ਰਹੇ ਹਾਣੀ।
ਮਾਸਟਰ ਜੀ ਦੀ ਸੰਗਤ ਕਰਕੇ, ਅਸੀਂ ਅੰਦਰੋਂ ਬਾਹਰੋਂ ਨਿਰਮਲ ਹੋ ਗਏ।
ਮਾਣੇਗਾ ਸਾਰਾ ਜੱਗ ਸੁਗੰਧਾਂ, ਐਸਾ ਬੀਜ ਉਹ ਧਰਤੀ ਵਿੱਚ ਬੋ ਗਏ।
ਬੋਹੜ ਵਰਗਾ ਰੁੱਖ ਪ੍ਰੇਮ ਦਾ, ਵੰਡਦਾ ਰਿਹਾ ਜੋ ਠੰਡੀਆਂ ਛਾਵਾਂ।
ਜਿਧਰੋਂ ਵੀ ਲੰਘਿਆ ਇਕ ਵਾਰੀ, ਮਹਿਕਾਂ ਵੰਡਣ ਸਭ ਦਿਸ਼ਾਵਾਂ।
ਮਾਸਟਰ ਨਿਹਾਲ ਸਿੰਘ ਜੀ ਦਾ ਰਿਹਾ, ਸਦਾ ਸੁੱਚਾ ਆਚਾਰ ਵਿਹਾਰ।
ਤਾਂ ਹੀ ਜੱਗ ਉਤੇ ਮਹਿਕਾਂ ਵੱਡਦਾ ਦਿੱਸੇ ਉਹਨਾਂ ਦਾ ਪਰਵਾਰ।
ਗੁਰੂ ਅਮਰਦਾਸ ਫੁਰਮਾਂਦੇ 'ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ'
ਮਨਮੋਹਨ ਸਿੰਘ ਤੇ ਚਰਨਜੀਤ ਸਿੰਘ, ਇਹਨਾਂ ਵਾਕਾਂ ਨੂੰ ਸੱਚ ਕਰੇਨ।

## ਜੇ ਔਰਤ ਨੂੰ ਔਰਤ ਸਤਾਏ ਕਦੀ ਨਾ

ਕਦੇ ਨੂੰਹ ਨੂੰ ਧੀ ਬਣਾ ਕੇ ਵੇਖੋ,
ਧੀਆਂ ਹੁੰਦੀਆਂ ਬਹੁਤ ਪਿਆਰੀਆਂ ਨੇ।
ਭਾਗ ਉਸ ਪਰਿਵਾਰ ਨੂੰ ਲੱਗ ਜਾਂਦੇ,
ਜਿੱਥੇ ਜਾਂਦੀਆਂ ਨੂੰਹਾਂ ਸਤਿਕਾਰੀਆਂ ਨੇ।
ਜੇ ਔਰਤ ਨੂੰ ਔਰਤ ਸਤਾਏ ਕਦੀ ਨਾ,
ਕਦੀ ਸੜ ਨਾ ਮਰਦੀਆਂ ਨਾਰੀਆਂ ਨੇ।
ਮਾਤ ਪਿਤਾ ਤੇ ਛੱਡ ਸਹੇਲੀਆਂ ਨੂੰ,
ਮਹਿਕਾਂ ਬਿਗਾਨੜੇ ਘਰ ਜਾ ਖਿਲਾਰੀਆਂ ਨੇ।
ਥੋੜ੍ਹੀ ਬਹੁਤੀ 'ਤੇ ਨਹੀਂ ਉਭਾਸਰ ਦੀਆਂ,
ਦੋਹਾਂ ਘਰਾਂ ਦੀ ਲਾਜ ਬਚਾਂਦੀਆਂ ਨੇ।
ਪਿਆਰ ਨਾਲ ਸਿਰ 'ਤੇ ਹੱਥ ਰੱਖ ਵੇਖੋ,
ਆਪਾ ਵਾਰ ਕੇ ਫਿਰ ਵਿਖਾਂਦੀਆਂ ਨੇ।
ਅੰਸ਼ ਵੰਸ਼ ਵਧਾਉਣ ਦਾ ਜਿੰਮਾ ਇਸਦਾ,
ਵਿੱਚ ਦੁੱਖ ਵੀ ਸੁੱਖ ਮਨਾਂਦੀਆਂ ਨੇ।
ਸਹਿਨ ਸ਼ੀਲਤਾ ਪਿਆਰ ਦੀ ਬਣ ਮੂਰਤ,
ਘਰ ਬਿਗਾਨੜਾ ਜਾ ਰੁਸ਼ਨਾਂਦੀਆਂ ਨੇ।

## ਧੀ ਨਿਮਾਣੀ ਕਿਉਂ!

ਧੀ ਜੰਮੇ ਤੇ ਹੋਂਵਦੇ ਮਾਪੇ ਬਹੁਤ ਉਦਾਸ।
ਮੱਥੇ 'ਤੇ ਹੱਥ ਮਾਰਦੇ, ਪੁੱਤਰ ਦੀ ਸੀ ਆਸ।
ਪੁੱਤ ਜੰਮੇ ਤੇ ਸਾਰੇ ਰਲ ਮਿਲ ਖੁਸ਼ੀ ਮਨਾਂਦੇ।
ਧੀ ਜੰਮੇ ਤਾਂ ਜੀਕਣ ਅਫਸੋਸ ਕਰਨ ਨੂੰ ਜਾਂਦੇ।
ਪੁੱਤ ਤੇ ਧੀ ਵਿੱਚ ਵਿਤਕਰਾ ਮਾਪੇ ਕਰਦੇ ਆਪ।
ਰੁੱਖਾ ਸੁੱਕਾ ਖਾ ਕੇ ਵੀ ਧੀ ਰਹਿੰਦੀ ਚੁਪਚਾਪ।
ਸੁਨੀਤਾ ਵਿਲੀਅਮ ਕਲਪਨਾ ਚਾਵਲਾ ਪੁੱਤਰ ਰੂਪ ਨਹੀਂ ਆਈਆਂ।
ਫਿਰ ਵੀ ਇਹਨਾਂ ਨੇ ਛੋਹੀਆਂ ਅਸਮਾਨ ਦੀਆਂ ਉਚਾਈਆਂ।
ਜਵਾਹਰਲਾਲ ਦੇ ਘਰ ਹੈ ਸਨ ਕਿਤਨੇ ਪੁੱਤ।
ਇਕੋ ਧੀ ਓਸ ਦੀ ਨੇ ਜੱਗ ਲਿਆ ਸੀ ਜਿੱਤ।
ਮੌਕਾ ਦੇਵੋ ਧੀਆਂ ਨੂੰ ਉਹ ਕਰਕੇ ਕੁਝ ਵਿਖਾਣ।
ਪ੍ਰਤਿਭਾ ਸੁਸ਼ਮਾ ਬਣੀਆਂ ਇਸਤਰੀਆਂ ਦੀ ਸ਼ਾਨ।

## ਅਣਜੰਮੀ ਬੱਚੀ

ਕਿਸ ਕਰਕੇ ਤੇ ਕਿਸ ਗਲਤੀ ਦੀ ਮੈਨੂੰ ਦੇਵੇਂ ਸਜਾ ਨੀ ਮਾਂ
ਅਣਜੰਮੀ ਆਪਣੀ ਬੱਚੀ ਨੂੰ ਕੁਖ ਦੇ ਵਿੱਚ ਨਾ ਮਾਰ ਨੀ ਮਾਂ
ਜੇ ਤੂੰ ਚਾਹੇਂ ਮੈਂ ਤੇਰੇ ਨਾਲ ਚੌਂਕੇ ਵਿੱਚ ਹੱਥ ਵਟਾਵਾਂਗੀ
ਜੇਕਰ ਚਾਹੇਂ ਬਾਪੂ ਦੇ ਨਾਲ ਖੇਤਾਂ ਵਿੱਚ ਹਲ ਚਲਾਵਾਂਗੀ
ਹੱਥ ਜੋੜ ਬੇਨਤੀ ਕਰਦੀ, ਮੈਨੂੰ ਵੇਖਣ ਦੇ ਸੰਸਾਰ ਨੀ ਮਾਂ।
ਅਣਜੰਮੀ ਬੱਚੀ.....
ਜੇਕਰ ਚਾਹੇਂ ਤਾਂ ਵੀਰੇ ਤੋਂ ਪੜ੍ਹਕੇ ਵਧ ਦਿਖਲਾਵਾਂਗੀ
ਪੜ੍ਹ ਲਿਖ ਕੇ ਮਾਏ ਨੀ ਮੈਂ ਉਚੀ ਪਦਵੀ ਪਾਵਾਂਗੀ
ਧੁਰ ਅੰਦਰ ਤੱਕ ਝਾਤੀ ਪਾ ਕੇ, ਕਰ ਲੈ ਫੇਰ ਵਿਚਾਰ ਨੀ ਮਾਂ।
ਅਣਜੰਮੀ ਬੱਚੀ.....
ਰੱਖੜੀ ਬੰਨਣ ਲਈ ਵੀਰੇ ਲਈ ਕਿਥੋਂ ਭੈਣ ਲਿਆਏਂਗੀ
ਕੌਣ ਫੜੇਗਾ ਵਾਗ ਘੋੜੀ ਦੀ ਕੀਕਣ ਰੀਝਾਂ ਲਾਏਂਗੀ
ਬਿਨਾ ਨਨਦ ਦੇ ਭਾਬੀ ਦਾ ਫਿਰ ਕੌਣ ਕਰੂ ਸ਼ਿੰਗਾਰ ਨੀ ਮਾਂ।
ਅਣਜੰਮੀ ਬੱਚੀ.....
ਆਪਣਾ ਵੰਸ਼ ਚਲਾਵਣ ਦੇ ਲਈ ਕਿਥੋਂ ਨੂੰਹ ਫੇਰ ਲੱਭੇਗੀ
ਹਰ ਮਾਂ ਹੀ ਜਦ ਰੱਬ ਦੇ ਕੋਲੋਂ ਧੀ ਦੀ ਥਾਂ ਪੁੱਤਰ ਮੰਗੇਗੀ
ਜਗਤ ਚਲਾਵਣ ਵਾਲਾ ਵੀ ਰੋਵੇਗਾ ਧਾਹੀਂ ਮਾਰ ਨੀ ਮਾਂ।
ਅਣਜੰਮੀ ਬੱਚੀ.....
ਮਾਏ ਨੀ ਮੈਨੂੰ ਗਲ ਨਾਲ ਲਾ ਲੈ, ਖੁਸ਼ੀਆਂ ਨਾਲ ਤੈਨੂੰ ਭਰਦਾਂ ਗੀ
ਵਾਂਗ ਸੁਨੀਤਾ ਤੇ ਕਲਪਨਾ, ਨਾਂ ਜੱਗ ਤੇ ਰੋਸ਼ਨ ਕਰਜਾਂ ਗੀ
ਵਿੱਚ ਉਚੇ ਅਸਮਾਨਾਂ ਦੇ ਫਿਰ ਵੇਖੀਂ ਮੇਰੀ ਉਡਾਰ ਨੀ ਮਾਂ।
ਅਣਜੰਮੀ ਬੱਚੀ.....

ਨਹੀਂ ਘੱਟ ਲੜਕੀ ਕਿਸੇ ਲੜਕੇ ਤੋਂ ਧੀਆਂ ਕਰ ਦਿਖਲਾ ਦਿੱਤਾ,
ਪ੍ਰਤਿਭਾ ਪਾਟਿਲ, ਸਰੋਜਨੀ ਨਾਇਡੂ, ਬਣ ਇੰਦਰਾ ਜੱਗ ਰੁਸ਼ਨਾ ਦਿਤਾ
ਮੈਂ ਤੇਰੇ ਵੇਹੜੇ ਦੀ ਰੌਣਕ, ਤੇਰੀ ਮਮਤਾ ਤੇਰਾ ਪਿਆਰ ਨੀ ਮਾਂ।
ਅਣਜੰਮੀ ਬੱਚੀ.....

## ਪਉਣਾ ਈ ਜੇਕਰ ਸਚਿਆਂ ਗੁਰਾਂ ਨੂੰ

ਪਉਣਾ ਈ ਜੇਕਰ ਸਚਿਆਂ ਗੁਰਾਂ ਨੂੰ
ਲਵੀਂ ਗਰੀਬੀ ਧਾਰ ਵੇ ਮਨਾਂ।
ਉਹ ਤਾਂ ਗਰੀਬਾਂ ਦਾ ਯਾਰ ਵੇ ਮਨਾਂ।
ਜਦੋਂ ਲਭਦੇ ਸਾਂ ਸੰਤਾਂ ਦੀ ਕੁਟੀਆ
ਝੁਗੀ ਭੀਲਣੀ ਦੀ ਗਿਆ ਸੀ ਪਧਾਰ ਵੇ ਮਨਾਂ।
ਉਹ ਤਾਂ ਗਰੀਬਾਂ ਦਾ .......
ਲਭਦੇ ਰਹੇ ਦਰਯੋਧਨ ਦੇ ਮਹਿਲਾਂ ਵਿਚ
ਉਹ ਤਾਂ ਬਿਦਰ ਦਾ ਸੀ ਯਾਰ ਵੇ ਮਨਾਂ
ਤੂੰ ਲਵੀਂ ਗਰੀਬੀ ਧਾਰ ਵੇ ਮਨਾ
ਉਹ ਤਾਂ ਗਰੀਬਾਂ ਦਾ .......
ਮੰਦਿਰਾ ਚ ਲਭਿਆ ਪੰਡਤਾਂ ਨੂੰ ਪੁਛਿਆ
ਧੰਨੇ ਦੀਆਂ ਮਝਾਂ ਰਿਹਾ ਚਾਰ ਵੇ ਮਨਾ
ਉਹ ਤਾਂ ਗਰੀਬਾਂ ਦਾ .......
ਲਭਦੇ ਰਹੇ ਅਸੀਂ ਮਲਕ ਭਾਗੋ ਦੇ ਘਰ
ਲਾਲੋ ਦੇ ਘਰ ਬੈਠਾ ਪਰਵਰਦਿਗਾਰ ਵੇ ਮਨਾ
ਉਹ ਤਾਂ ਗਰੀਬਾਂ ਦਾ .......

## ਭਰੋਸਾ

ਸਤਿਗੁਰੂ 'ਤੇ ਭਰੋਸਾ ਰਖ ਬੰਦਿਆ।
ਤੇਰਾ ਕਦੇ ਨ ਵਿਗੜੇ ਕਖ ਬੰਦਿਆ।
ਮੇਰੇ ਸਤਿਗੁਰੂ ਦੇ ਖੇਡ ਨਿਆਰੇ।
ਆਪਣੇ ਸੇਵਕ ਦੇ ਕਾਜ ਸਵਾਰੇ।
ਭਾਵੇਂ ਦੁਸ਼ਮਨ ਹੋਵਨ ਲਖ ਬੰਦਿਆ।
ਸਤਿਗੁਰੂ 'ਤੇ ............
ਸਿਰ ਤੇ ਭੀੜ ਬਨੇ ਜਦ ਤੇਰੇ।
ਦਿਸਣ ਚਾਰੋਂ ਤਰਫ਼ ਹਨੇਰੇ।
ਓਹਦੇ ਨਾਮ ਦੀ ਮਾਲਾ ਜਪ ਬੰਦਿਆ।
ਸਤਿਗੁਰੂ 'ਤੇ ............
ਤੂੰ ਨੀਵਾਂ ਹੋ ਕੇ ਵੇਖ ਸਹੀ।
ਏਹਦੇ ਦਰ ਤੇ ਢਹਿ ਕੇ ਵੇਖ ਸਹੀ।
ਤੇਰੇ ਸਿਰ ਤੇ ਰਖੇਗਾ ਹਥ ਬੰਦਿਆਂ।
ਸਤਿਗੁਰੂ 'ਤੇ ............
ਏਹਦੀ ਰਹਿਮਤ ਲਖਾਂ ਤਾਰੇ ਨੇ।
ਗਲ ਲਾ ਲਏ ਸਤਿਗੁਰੂ ਪਿਆਰੇ ਨੇ।
ਲਖਾਂ ਵਿਚੋਂ ਤੂੰ ਵੀ ਇਕ ਬੰਦਿਆ।
ਸਤਿਗੁਰੂ 'ਤੇ ............

## ਪੁਕਾਰ

ਇਕ ਵਾਰੀ ਮਿਲੇਂ ਜੇਕਰ, ਪੁਛਾਂ ਇਕ ਸਵਾਲ ਤੈਨੂੰ।
ਕੀ ਹੋ ਰਿਹਾ ਏ ਹਿੰਦ ਅੰਦਰ, ਨਹੀਂ ਇਸ ਦਾ ਕੋਈ ਮਲਾਲ ਤੈਨੂੰ।
ਕੁਰਸੀਆਂ ਦੀ ਲੜਾਈ ਨੇ, ਤੇ ਹੱਦ ਹੀ ਮੁਕਾਈ ਏ।
ਕਿਸੇ ਖਾਧਾ ਚਾਰਾ ਕਿਸੇ, ਤੋਪਾਂ ਦੀ ਦਲਾਲੀ ਖਾਈ ਏ।
ਮਰਦੇ ਨੇ ਕਈ ਮਾਵਾਂ ਦੇ ਪੁਤ ਇਸੇ ਹੀ ਲੜਾਈ ਵਿਚ,
ਅਜ ਕੋਈ ਚੀਕ ਤੈਨੂੰ ਦੇਂਦੀ ਨਹੀਂ ਸੁਣਾਈ ਏ।
ਹਿੰਦ ਨੂੰ ਬਚਾ ਲੈ ਆ ਕੇ ਸਤਿਗੁਰੂ ਰਾਮ ਸਿੰਘ
ਭਾਰਤ ਮਾਂ ਪੁਕਾਰਦੀ ਦੁਹਾਈ ਏ ਦੁਹਾਈ ਏ।
ਲਗੀ ਜੰਗ ਤੇ ਕਈ ਜਵਾਨ ਮੋਏ, ਉਡੀਕ ਰਹੀਆਂ ਭੈਣਾਂ ਤੇ ਮਾਵਾਂ ਨੇ।
ਜਿਨ੍ਹਾ ਡਰਦਿਆਂ ਡਰਦਿਆਂ ਸੀ ਪਤੀ ਟੋਰੇ, ਉਡੀਕਦੀਆਂ ਬਾਹਵਾਂ ਨੇ।
ਤੈਨੂੰ ਰਤਾ ਨਹੀਂ ਹਿੰਦ ਤੇ ਤਰਸ ਆਉਂਦਾ
ਭਾਰਤ ਮਾਂ ਦੀ ਆਣ ਪੁਕਾਰ ਸੁਣ ਜਾ।
ਵਾਇਦੇ ਆਪਣੇ ਨੂੰ ਕਾਹਨੂੰ ਭੁੱਲ ਗਏ ਓ
ਕੂਕ ਕੂਕਿਆਂ ਦੀ ਬਖਸ਼ਨ ਹਾਰ ਸੁਣ ਜਾ।

## ਕਾਮਨਾ

ਸ਼ਿਖਰ ਬੁਲੰਦੀ ਦਾ ਉਹ ਛੋਹੇ, ਸਦਾ ਰਹੀ ਮੇਰੀ ਕਾਮਨਾ।
ਜਦ ਉਸ ਸ਼ਿਖਰ ਬੁਲੰਦੀ ਚੁੰਮਿਆ ਉਦਾਸ ਕਿਉਂ ਹੋਇਓਂ ਮੇਰੇ ਮਨਾਂ।
ਕੀ ਕੁਝ ਅਜ ਅਨੋਖਾ ਹੋਇਆ, ਜਿਸਦੀ ਤੈਨੂੰ ਆਸ ਨਹੀਂ ਸੀ।
ਉਹ ਕਦੀ ਕੁਝ ਬਦਲ ਸਕੇਗਾ, ਇਹ ਕਦੀ ਵਿਸ਼ਵਾਸ ਨਹੀਂ ਸੀ।
ਕਿਉ ਅਜ ਤਨ ਮਨ ਔਖਾ ਹੋਇਆ।
ਜਗ ਹਸਿਆ ਪਰ ਤੂੰ ਕਿਉਂ ਰੋਇਆ।
ਉਹ ਹੈ ਤਗੜਾ ਕੁਝ ਹੋਰ ਸਿਰਜ ਲੈ, ਛਡ ਉਲ੍ਹਾਮੇ ਕੁਝ ਨਵਾਂ ਆਰੰਭ।
ਅੰਮ੍ਰਿਤ ਬੂੰਦ ਰੂਹ ਲਈ ਹੋਵੇਗਾ, ਆਸਰੇ ਲਈ ਉਹ ਤੇਰਾ ਥੰਭ।
ਤੇਰੇ ਅੰਦਰ ਉਠਾ ਪਟਕ ਦੇ, ਜੋ ਵੀ ਉਠਦੇ ਹੋਣ ਵਿਚਾਰ।
ਮੋਤੀ ਹਨ ਇਹ ਕਠੇ ਕਰਲੈ, ਕਾਗਜ ਉਪਰ ਲਈਂ ਉਤਾਰ।
ਹਸ-ਹਸ ਕੇ ਉਹਨੂੰ ਦਈਂ ਦਲੇਰੀ, ਹੋਰ ਵੀ ਅਗੇ ਵਧ ਜਾਵੇ।
ਕਿਧਰੇ ਤੇਰੇ ਨਾਲ ਅਟਕ ਕੇ, ਥੋੜਾ ਵੀ ਪਿਛੇ ਨਾ ਰਹਿ ਜਾਵੇ।
ਸਦਾ ਉਹ ਅਗੇ ਵਧਦਾ ਜਾਵੇ।
ਸਦਾ ਉਹ ਅਗੇ ਵਧਦਾ ਜਾਵੇ।

## ਅਸੀਸ

ਇਹਨਾਂ ਫੁੱਲਾਂ ਵਾਂਗ ਸਦਾ ਮਹਿਕਦੇ ਰਹੋ,
ਹੱਸਦੇ ਵੱਸਦੇ ਇਸ ਪ੍ਰਵਾਰ ਅੰਦਰ।
ਰੱਜ-ਰੱਜ ਕੇ ਮਾਣਦੇ ਰਹੋ ਖੁਸ਼ੀਆਂ,
ਏਸ ਰੰਗ ਰੰਗੀਲੇ ਸੰਸਾਰ ਅੰਦਰ।
ਸਾਲ ਪੰਝੀਵਾਂ ਤੁਹਾਨੂੰ ਸਮਝਾਉਣ ਆਇਆ,
ਵੱਡਿਆਂ ਵਾਲਾ ਹੁਣ ਫਰਜ਼ ਨਿਭਾਵਣਾ ਏ।
ਅੱਜ ਤੱਕ ਰਹੇ ਕਤਾਰ ਵਿੱਚ ਬੱਚਿਆਂ ਦੀ
ਸਾਡੀ ਕਤਾਰ ਵਿੱਚ ਹੁਣ ਪੈਰ ਪਾਵਣਾ ਏ।
ਅਸ਼ੀਰਵਾਦ ਹੈ ਚਾਚੇ ਤੇ ਚਾਚੀ ਵੱਲੋਂ,
ਸਦਾ ਜੱਗ ਤੇ ਮਹਿਕਾਂ ਖਲਾਰਦੇ ਰਹੋ।
ਨਵੀਂ ਪਨੀਰੀ ਦਾ ਹੱਥ ਫੜ ਤੁਰਨਾ,
ਨਾਲੇ ਵੱਡਿਆਂ ਨੂੰ ਵੀ ਸਤਿਕਾਰਦੇ ਰਹੋ।
ਜੋੜੀ ਜੀਵੇ ਇਹ ਜੁੱਗਾਂ ਤੀਕ ਪਿਆਰੀ,
ਅਸੀਸ ਮੰਗ ਕੇ ਲਿਆਈ ਦਾਤਾਰ ਕੋਲੋਂ।
ਸਦਾ ਦਾਤਾ ਜੀ ਇਹਨਾਂ ਦੇ ਅੰਗ-ਸੰਗ ਰਹਿਣਾ,
ਮੰਗ ਮੰਗੀ ਮੈਂ ਚੀਨੀ ਅਸਵਾਰ ਕੋਲੋਂ।

## ਇਹ ਮੇਲਾ

ਇਹ ਮੇਲਾ ਸਤਿਗੁਰ ਦਰਸ਼ਨ ਦਾ।
ਮੇਲਾ ਇਹ ਨਾਮ ਤੇ ਸਿਮਰਨ ਦਾ।
ਇਹ ਮੇਲਾ ਪ੍ਰੇਮ ਪੰਤਗਿਆਂ ਦਾ।
ਇਹ ਮੇਲਾ ਨਾਮ ਚ ਰੰਗਿਆਂ ਦਾ।
ਇਹ ਮੇਲਾ ਚਿਰੀ ਵਿਛੁੰਨਿਆਂ ਦਾ।
ਇਸ ਦਿਨ ਪ੍ਰਗਟਿਆ ਚੰਨ ਪੁੰਨਿਆਂ ਦਾ।
ਇਹ ਮਾਂ ਜੀਵਨ ਦਾ ਜਾਇਆ ਏ।
ਕੁਲ ਦੁਨੀਆਂ ਤਾਰਨ ਆਇਆ ਏ।
ਇਸ ਨਾਮ ਦੀ ਹੋਲੀ ਖਿਡਾਈ ਏ।
ਹੋਲੀ ਖੇਡਣ ਸਭ ਸੰਗਤ ਆਈ ਏ।
ਮੇਲੇ ਵਿਚ ਆਉਂਦੇ ਪ੍ਰੇਮ ਪਿਆਸੇ ਨੇ।
ਝੋਲੀ ਭਰ ਲੈ ਜਾਂਦੇ ਹਾਸੇ ਨੇ।
ਇਸ ਮੇਲੇ ਵਿਚ ਰਬ ਮਿਲਦਾ ਏ।
ਅਖੀਆਂ ਨਾਲ ਵੀ ਠਰਦਾ ਹਿਰਦਾ ਏ।
ਦਿਨੇ ਰਾਤ ਦਿਵਾਨ ਪਏ ਸਜਦੇ ਨੇ।
ਆਸਨ ਤੇ ਸਤਿਗੁਰੂ ਜੀ ਫਬਦੇ ਨੇ।
ਇਹ ਮੇਲਾ ਮਾਈਆਂ ਤੇ ਭਾਈਆਂ ਦਾ।
ਮੇਲਾ ਇਹ ਪ੍ਰਭੂ ਪ੍ਰੇਮ ਸ਼ੁਦਾਈਆਂ ਦਾ।
ਇਹ ਮੇਲਾ ਹੈ ਸਤਸੰਗੀਆਂ ਦਾ।
ਇਹ ਮੇਲਾ ਕੁੜਮ ਕੁਟੰਬੀਆਂ ਦਾ।
ਦੂਰੋਂ ਨੇੜਿਉ ਸੰਗਤਾਂ ਆਈਆਂ ਦਾ।
ਇਹ ਮੇਲਾ ਕਵਿਤਾ ਤੇ ਰੁਬਾਈਆਂ ਦਾ।

## ਇਕ ਮੰਗ

ਇਕ ਮੰਗ ਮੇਰੀ ਸਦਾ ਤੇਰੇ ਨਾਲ ਪਿਆਰ ਹੋਵੇ।
ਇਕ ਮੰਗ ਮੇਰੀ ਸਦਾ ਤੇਰਾ ਹੀ ਦਿਦਾਰ ਹੋਵੇ।
ਇਕ ਮੰਗ ਮੰਗਾਂ ਤੇਰੇ ਚਰਨਾਂ ਵਿੱਚ ਧਿਆਨ ਹੋਵੇ।
ਇਕ ਮੰਗ ਮੰਗਾਂ ਅੰਮ੍ਰਿਤ ਵੇਲੇ ਇਸ਼ਨਾਨ ਹੋਵੇ।
ਇਕ ਮੰਗ ਮੰਗਦੀ ਮੇਰੇ ਸਿਰ ਉਤੇ ਹੱਥ ਰੱਖੀਂ।
ਮੇਰੇ ਗੁਨਾਹਾਂ ਵਾਲਾ ਪਤਰਾ ਹੀ ਵੱਖ ਰੱਖੀਂ।
ਇਕ ਮੰਗ ਮੇਰੀ ਕਦੇ ਸਿਦਕੋਂ ਨਾ ਡੋਲਾਂ ਮੈਂ।
ਹਰ ਇਕ ਸਵਾਸ ਨਾਲ ਨਾਮ ਤੇਰਾ ਬੋਲਾ ਮੈਂ।
ਮੰਗਾਂ ਏਹੋ ਮੰਗ ਮੇਰੀ ਤੇਰੇ ਨਾਲ ਪ੍ਰੀਤ ਹੋਵੇ।
ਤੇਰੇ ਬਾਝੋਂ ਕਿਸੇ ਹੋਰ ਤੇ ਨਾ ਪ੍ਰਤੀਤ ਹੋਵੇ।
ਇਕ ਮੰਗ ਮੇਰੀ ਮੈਨੂੰ ਹਉਮੈ ਤੋਂ ਬਚਾਓ ਜੀ।
ਹੱਥ ਬੰਨ੍ਹ ਮੰਗੇ 'ਮੀਤ' ਚਰਨਾ ਨਾਲ ਲਾਓ ਜੀ।

# ਸ਼ਹੀਦ ਬਿਸ਼ਨ ਸਿੰਘ ਸਕੂਲ

ਭਵਿੱਖ ਕੌਮ ਦਾ ਅੱਜ ਦੇ ਬੱਚੇ ਹਨ, ਪਾਤਸ਼ਾਹ ਜੀ ਨੇ ਵਿਚਾਰ ਕੀਤਾ।
ਫੁਲਵਾੜੀ ਨੂੰ ਹਰੀ ਰੱਖਣ ਲਈ, ਸ਼ਹੀਦ ਬਿਸ਼ਨਸਿੰਘ ਸਕੂਲ ਤਿਆਰ ਕੀਤਾ।
ਹੁਕਮਨਾਮੇ ਗੁਰੂ ਰਾਮ ਸਿੰਘ ਦੇ, ਨਿੱਕੇ ਬਾਲ ਸੁਣਾਉਣ ਸਟੇਜ 'ਤੇ ਜਾਕੇ।
ਅਚਰਜ ਨਾਲ ਵੇਖਦੀ ਸੰਗਤ, ਕੌਤਕ ਜਿਹਾ ਉਨ੍ਹਾਂ ਨੂੰ ਜਾਪੇ।
ਵਿੱਚ ਪੜ੍ਹਾਈ ਨਹੀਂ ਘੱਟ ਕਿਸੇ ਤੋਂ, ਰਿਜਲਟ ਇਹਨਾਂ ਦੇ ਦੱਸਦੇ।
ਸਾਜਾਂ ਨਾਲ ਪੜ੍ਹਣ ਗੁਰਬਾਣੀ, ਕਿਨੇ ਸੋਹਣੇ ਲਗਦੇ।
ਸੁੱਚ ਸੋਧ ਸਿਮਰਨ ਮਰਿਆਦਾ, ਨਾਲ ਪੜ੍ਹਾਈ ਦੇ ਸਿਖਦੇ।
ਮੁੱਢੋਂ ਹੀ ਲੈਕਚਰ, ਕਵਿਤਾ, ਕੀਰਤਨ, ਬੱਚਿਆਂ ਨੂੰ ਸਿਖਾਏ ਜਾਂਦੇ।
ਦਸਤਾਰ ਮੁਕਾਬਲਿਆਂ ਵਿੱਚ ਵੀ, ਇਹ ਪਹਿਲਾ ਨਬਰ ਪਾਂਦੇ।
ਸੰਗੀਤ ਮੁਕਾਬਲੇ ਕਈ ਸਕੂਲਾਂ ਦੇ, ਅਰੇਂਜ ਕਰਾਏ ਜਾਂਦੇ।
ਚਿੱਟੇ ਬਾਣਿਆਂ ਵਿੱਚ ਇਹ ਬੱਚੇ, ਵੱਖਰੀ ਹੀ ਸ਼ੋਭਾ ਪਾਂਦੇ।
ਮੀਤ ਦੀ ਅਰਜ਼ ਸਭ ਮਾਪਿਆਂ ਨੂੰ, ਮੈਨੇਜਮੈਂਟ ਵਿੱਚ ਕਮੀ ਕੋਈ ਜਾਪੇ।
ਉਹਨਾ ਨਾਲ ਕਰੋ ਗੱਲ ਸਾਂਝੀ, ਉਸ ਨੂੰ ਠੀਕ ਕਰਨਗੇ ਆਪੇ।
ਆਓ ਅਸੀਂ ਵੀ ਆਪਣੇ ਬੱਚਿਆਂ ਨੂੰ, ਇਸ ਸਕੂਲ ਵਿੱਚ ਪੜ੍ਹਨੇ ਪਾਈਏ।
ਦੂਜੇ ਬੱਚਿਆਂ ਨੂੰ ਵੀ ਪਰੇਰ ਕੇ, ਸਤਿਗੁਰੂ ਪਾਸੋਂ ਖੁਸ਼ੀਆਂ ਦਵਾਈਏ।
ਰਲ ਮਿਲ ਕਰੀਏ ਕਮੀਆਂਦੂਰ,ਬੱਚਿਆਂ ਦਾ ਭਵਿਖ ਬਣਾਈਏ।
ਆਪਣੇ ਆਪਣੇ ਬੱਚਿਆਂ ਨੂੰ ਸ਼ਹੀਦ ਬਿਸ਼ਨ ਸਿੰਘ ਸਕੂਲ ਵਿਚ ਪੜ੍ਹਨੇ ਪਾਈਏ।

## ਰੀਸ ਹੈ ਮੇਰੇ ਹੰਝੂਆਂ ਦੀ

ਇਹ ਰੀਸ ਹੈ ਮੇਰੇ ਹੰਝੂਆਂ ਦੀ,
ਲੋਕਾਂ ਲਈ ਮੀਂਹ ਦੀਆਂ ਕਣੀਆਂ ਨੇ।
ਤਕ ਧਰਤੀ ਤੇ ਰਬ ਸਚਿਆ,
ਅਜ ਅਖੀਆਂ ਸਾਵਣ ਬਣੀਆਂ ਨੇ।
ਕਿਤੇ ਜਵਾਲਾ ਮੁਖੀ ਹੀ ਫੁਟ ਗਏ ਨੇ।
ਕਿਤੇ ਬੰਧ ਨਦੀਆਂ ਦੇ ਟੁਟ ਗਏ ਨੇ।
ਪਈ ਕੁਦਰਤ ਕਹਿਰ ਮਚਾਂਦੀ ਏ।
ਕਿਤੇ ਮਾਨਵਤਾ ਪਈ ਕੁਰਲਾਂਦੀ ਏ।
ਇਸ ਦੁਖ ਦੀਆਂ ਤਾਣੀਆਂ ਤਣੀਆਂ ਨੇ।
ਸਬ ਅਖੀਆਂ ਸਾਵਨ ਬਨੀਆਂ ਨੇ।
ਕਈਆਂ ਘਰ-ਪ੍ਰਵਾਰ ਗਵਾਏ ਨੇ।
ਕਿਤੇ ਰੁੜ ਗਏ ਮਾਵਾਂ ਦੇ ਜਾਏ ਨੇ।
ਵਹਿਣਾ ਨੂੰ ਉਛਾਲੇ ਆਏ ਨੇ।
ਸਬ ਜਲ ਥਲ ਹੋਈਆਂ ਗਲੀਆਂ ਨੇ।
ਕਿਤੇ ਛੁਪ ਬਚੀਆਂ ਰੋਂਦੀਆਂ ਨੇ।
ਵੇਖ ਜਿਨ੍ਹਾਂ ਨੂੰ ਅਖੀਆਂ ਚੋਂਦੀਆਂ ਨੇ।
ਮਾਸੂਮਾਂ ਦਾ ਬਚਪਨ ਖੋਹਿਆ ਏ।
ਜਗ ਅੰਦਰ ਵੜ-ਵੜ ਰੋਇਆ ਏ।
ਦਰਜਾ ਦੇ ਬਰਾਬਰ ਮਰਦਾਂ ਦੇ।
ਪਰ ਦੂਗਣੇ ਭਾਰ ਨੇ ਫਰਜਾਂ ਦੇ।
ਧੀ ਭੈਣ ਦਾ ਕੋਈ ਲਿਹਾਜ਼ ਨਹੀਂ।
ਫਰਜ਼ ਆਪਣੇ ਕਿਸੇ ਨੂੰ ਯਾਦ ਨਹੀਂ।
ਇਹ ਰੀਸ ਹੈ ਮੇਰੇ ਹੰਝੂਆ ਦੀ
ਲੋਕਾਂ ਲਈ ਮੀਂਹ ਦੀਆਂ ਕਣੀਆਂ ਨੇ।
ਤਕ ਧਰਤੀ ਤੇ ਰਬ ਸਚਿਆ,
ਅਜ ਅਖੀਆਂ ਸਾਵਣ ਬਣੀਆਂ ਨੇ।

## ਸਿਰ ਜਾਏ ਤੇ ਜਾਏ

ਸਿਰ ਜਾਏ ਤੇ ਜਾਏ, ਮੇਰਾ ਸਿਖੀ ਸਿਦਕ ਨਾ ਜਾਏ।
ਜੇਠ ਮਹੀਨਾ ਬਹੁਤ ਤਪੰਦਾ, ਧੁਪ ਪੈਂਦੀ ਸੀ ਦੁਪਹਿਰਾਂ ਦੀ।
ਤਤੀ ਤਵੀ ਦੇ ਥਲੇ ਸੀ, ਅੱਗ ਪਈ ਬਲਦੀ ਕਹਿਰਾਂ ਦੀ।
ਤੇਰਾ ਭਾਣਾ ਮੀਠਾ ਲਾਗੇ, ਕਹਿ ਸਤਿਗੁਰੂ ਸ਼ੁਕਰ ਮਨਾਏ।
ਸਿਰ ਜਾਏ ਤੇ ਜਾਏ ..........
ਆਰਿਆਂ ਦੇ ਨਾਲ ਤਨ ਕਟਵਾਣੇ ਸੌਖੇ ਨਹੀਂ ਹੁੰਦੇ।
ਚਰਖੜੀਆਂ ਤੇ ਗੇੜੇ ਖਾਣੇ ਵੀ ਸੌਖੇ ਨਹੀਂ ਹੁੰਦੇ।
ਬੰਦ ਬੰਦ ਕਟਵਾਕੇ ਵੀ ਸਿਖ ਆਪਣਾ ਫਰਜ ਨਿਭਾਏ।
ਸਿਰ ਜਾਏ ਤੇ ਜਾਏ ..........
ਦਸਮ ਪਿਤਾ ਨੇ ਘੋਲ ਕੇ ਅਮ੍ਰਿਤ, ਸਿਖਾਂ ਤਾਈਂ ਪਿਲਾ ਦਿਤਾ।
ਚਿੜੀਆਂ ਦੇ ਨਾਲ ਬਾਜ ਲੜਾਏ, ਗਿਦੜੋਂ ਸ਼ੇਰ ਬਣਾ ਦਿਤਾ।
ਸਿਖੀ ਪੰਥ ਦੀਆਂ ਨੀਹਾਂ ਦੇ ਵਿਚ ਹਸ ਹਸ ਕੇ ਪੁਤ ਚਿਣਵਾਏ।
ਸਿਰ ਜਾਏ ਤੇ ਜਾਏ ..........
ਗੁਰੂ ਰਾਮ ਸਿੰਘ ਜੀ ਨੇ ਆਕੇ, ਨਾਮ ਜਪਿਆ ਅਤੇ ਜਪਾਇਆ।
ਉਹਨਾਂ ਦੇ ਕੂਕਿਆਂ ਨੇ ਬੁਚੜਾਂ ਹਥੋਂ, ਗਊਆਂ ਤਾਈਂ ਬਚਾਇਆ।
ਹਸ ਹਸ ਚੁੰਮੇ ਫਾਸੀਆਂ ਦੇ ਰਸੇ ਅਤੇ ਸੀਨੇ ਤੋਪਾਂ ਅਗੇ ਡਾਏ।
ਸਿਰ ਜਾਏ ਤੇ ਜਾਏ ..........
ਵੀਰ ਭਗਤ ਸਿੰਘ ਸੂਰਮੇ, ਲਾੜੀ ਮੌਤ ਵਿਆਹੀ।
ਲਾਕੇ ਬੰਬ ਅਸੰਬਲੀ ਅੰਦਰ, ਅਪਣੀ ਅਣਖ ਜਤਾਈ।
ਆਜ਼ਾਦੀ ਦੇ ਦੀਪਕ ਇਨ੍ਹਾਂ ਨੇ ਲਹੂ ਦੇ ਨਾਲ ਜਗਾਏ।
ਸਿਰ ਜਾਏ ਤੇ ਜਾਏ ..........

## ਲਾਡਲਾ ਇਸ਼ੂ

ਇਸ਼ੂ ਨੂੰ ਮਜਾ ਸ਼ਰਾਰਤ ਦਾ, ਘਰ ਨਾਨਕਿਆਂ ਦੇ ਹੀ ਆਉਂਦਾ ਏ।
ਨਾਨੇ ਦੇ ਕੋਲ ਸ਼ਕੈਤਾਂ ਦੇ, ਬੁੱਕਲ ਵਿਚ ਕਿਲ੍ਹੇ ਬਣਾਉਂਦਾ ਏ।
ਉਹ ਲਾਡ ਲਡਾਉਂਦੀ ਮਾਸੀ ਦੇ, ਮੁੱਠੀ ਵਿਚ ਵਾਲ ਧਰੂ ਲੈਂਦਾ।
ਨਾਨੀ ਦੀ ਨਿੱਘੀ ਹਿੱਕ ਉਤੇ, ਬਹਿ ਮਿੱਠੀਆਂ ਬਾਤਾਂ ਪਾਉਂਦਾ ਏ।
ਪਿਆਰ ਦਾ ਰੁਸਤਮ ਹੈ ਈਸ਼ੂ, ਜਦ ਗਲ ਵਕੜੀ ਪੈ ਗਿਆ।
ਮੈਂ ਨਿੱਘੀ ਭਾਵਨਾ ਦੇ ਹੇਠ, ਉਸ ਤੋਂ ਥੱਲੇ ਢਹਿ ਗਿਆ।
ਖੇਡਦੇ ਘੁਲਦੇ ਅਸੀਂ, ਲਗਦੇ ਹਾਂ ਦੋਵੇਂ ਹਾਣ ਦੇ।
ਉਹ ਬੁਢਾਪੇ ਮੇਰੇ ਨੂੰ, ਜਵਾਨੀ ਤੋਂ ਵੀ ਪਿੱਛੇ ਲੈ ਗਿਆ।
ਨਿੱਕੜੇ ਇਸ਼ੂ ਸਦਾ ਹੱਸਦਾ ਰਵ੍ਹੇਂ, ਨਾਨੀ ਕਰੇ ਦੁਆਵਾਂ।
ਤੇਰੇ ਸੋਹਲ ਤਨ ਮਨ ਤਾਈਂ, ਲਗਣ ਨਾ ਤੱਤੀਆਂ ਵਾਵਾਂ।
ਹਰ ਦਿਨ ਤੇਰੀ ਖਾਤਰ ਆਵੇ, ਚਾਵਾਂ ਅਤੇ ਮਲ੍ਹਾਰਾਂ।
ਸਿਰ ਤੇਰੇ ਤੇ ਹਰ ਪਲ ਰੁਮਕਨ, ਠੰਡੀਆਂ ਮਿੱਠੀਆਂ ਛਾਵਾਂ।
ਨਿੱਕਾ ਭੋਲਾ ਹਸੂ ਹਸੂ ਕਰਦਾ, ਮੁਖ ਤੇਰਾ ਜਦ ਵੇਖਾਂ।
ਧੁਰ ਦਿਲ ਅੰਦਰੋਂ ਤੇਰੇ ਲਈ, ਨਿਕਲਣ ਸਦਾ ਦੁਆਵਾਂ।

## ਸਨੇਹ ਦਾ ਸੋਮਾ

ਸਨੇਹਾ ਸੋਮਾ ਨੇਹੁ ਦਾ ਹੈ, ਹਰ
ਪਲ ਦਿੱਸੇ ਹੱਸਦੀ।
ਪਕੜ ਵਿਚ ਨਾ ਮੇਰੇ ਆਉਂਦੀ,
ਏਧਰੋਂ ਉਧਰ ਨੱਸਦੀ।
ਦਾਦੀ ਤੇ ਨਾਨੇ ਦੀ ਲਾਡਲੀ, ਨੇ
ਹਾ ਜਦ ਵੀ ਆਉਂਦੀ।
ਅਚਨਚੇਤ ਮੇਰੇ ਘਰ ਦੀ ਰੌਣਕ,
ਦੂਣੀ ਚੌਣੀ ਹੋ ਜਾਂਦੀ।

## ਤੈਨੂੰ ਮੁਖ਼ਾਤਿਬ!

ਨਾ ਖ਼ਿਆਲੀ ਨਾ ਦਿਮਾਗੀ,
ਪਰ ਰੂਹਾਨੀ ਸਾਂਝ ਹੈ।
ਕੁਝ ਦੁਨਿਆਵੀ ਮਜਬੂਰੀਆਂ ਦੀ,
ਮਿਹਰਬਾਨੀ ਸਾਂਝ ਹੈ।
ਏਸ ਲਾਚਾਰੀ ਨੂੰ ਗ੍ਰਿਹਸਥੀ,
ਜੋ ਆਖਦੀ ਹੈ ਦੁਨੀਆ।
ਇਹ ਤਾਂ ਯਾਰਾ ਸਾਂਝ ਹੈ।
ਦਿਲਾਂ ਦੀ ਨਹੀਂ ਇੱਜਤਾਂ ਦੀ,
ਤੇਰੀ ਸੰਗਤ ਦੇ ਪਲ ਉਤੇ,
ਉਮਰ ਕੁਰਬਾਨ ਕਰਦੀ ਹਾਂ।
ਤੇਰੇ ਬਿਨ ਰੋਗ ਹੈ ਜੀਉਣਾ,
ਮੈਂ ਤੈਨੂੰ ਪਿਆਰ ਕਰਦੀ ਹਾਂ।
ਵੇ ਅੱਡ ਕੇ ਖੁਦਾ ਦੇ ਅੱਗੇ ਪੱਲਾ,
ਮੇਰੀ ਉਮਰ ਲਾਵੇ ਤੈਨੂੰ ਅੱਲ੍ਹਾ।
ਚੰਨਾ ਮੈ ਤੇਰੀ ਖ਼ੈਰ ਮੰਗਦੀ।
ਪਿਆਰ ਦੀ ਬੇੜੀ ਨੂੰ,
ਮਾਝੀ ਦਾ ਸਹਾਰਾ ਵੀ ਨਹੀਂ।
ਗਮਾਂ ਦੇ ਸਾਗਰ ਦਾ ਦਿਲਾ
ਕੋਈ ਕਿਨਾਰਾ ਵੀ ਨਹੀਂ।
ਉਸ ਨਾਲ ਨਾ ਬੋਲਣ ਦੀ
ਰੋਜ਼ ਹੀ ਸਹੁੰ ਖਾਂਦੇ ਹਾਂ।
ਜਿਸ ਨੂੰ ਨਿੱਤ ਵੇਖ ਨਾ ਲਈਏ

ਗੁਜ਼ਾਰਾ ਵੀ ਨਹੀਂ।
ਬੇਕਦਰ ਬੇਮਕਸਦ ਜਿਹੀ
ਜ਼ਿੰਦਗੀ ਦੀ ਵਾਪਸੀ।
ਫਿਰ ਵੀ ਕਿਤਨੀ ਮੁਸ਼ਕਲ
ਲਗਦੀ ਹੈ ਇਹ ਵਾਪਸੀ।
ਕੋਈ ਚਾਹ, ਕੋਈ ਪਿਆਰ
ਕੋਈ ਮੰਗ ਨਹੀਂ ਮੰਗਦੀ।
ਫਿਰ ਵੀ ਦੁਨੀਆਂ ਛੱਡਣ
ਤੇ ਕਿਉਂ ਪਈ ਏਂ ਸੰਗਦੀ।
ਅਰਜ਼ ਮੰਨ ਮੇਰੀ
ਜੱਗ ਨਾਲੋਂ ਤੋੜ ਆਪਣੇ ਨਾਲ ਜੋੜ
ਹਰ ਤਰ੍ਹਾਂ ਦੇ ਉਲ੍ਹਾਮੇ ਗੁੱਸੇ ਵਲੋਂ
ਮੇਰੇ ਮਨ ਨੂੰ ਮੋੜ।

## ਪ੍ਰਤਿਮਾ ਲਈ

ਮੇਰੇ ਬਗੀਚੇ ਦੀ ਕਲੀ
ਤੂੰ ਸਦਾ ਹੀ ਖਿਲਣਾ।
ਖੁਸ਼ ਰਹਿਣਾ ਆਪਣੇ ਘਰ
ਕਦੀ ਕਦੀ ਮੈਨੂੰ ਵੀ ਮਿਲਣਾ।

## ਵੀਰ ਗੁਰਦੀਪ ਲਈ

ਮਾੜੇ ਦਾ ਰੱਬ ਰਾਖਾ ਸੁਣਦੇ ਆਏ ਹਾਂ,
ਇਹ ਵੀ ਤਕੜੇ ਲੋਕਾਂ ਗੱਲ ਬਣਾਈ ਏ।
ਲੰਮੀ ਉਮਰ ਜਵਾਨੀਆਂ ਮਾਣੋ,
ਮੰਨੋ ਭਾਵੇਂ ਰੁੱਸੋ।
ਜਦ ਤੱਕ ਚੰਨ ਤਾਰੇ ਅਕਾਸ਼ੀਂ,
ਹੱਸਦੇ ਵਸਦੇ ਦਿੱਸੋ।
ਦਿਨ ਦੁਗਣੀ ਤੇ ਰਾਤ ਚੌਗਣੀ,
ਇਹਨੂੰ ਦੇਈਂ ਤਰੱਕੀ ਰੱਬਾ।
ਨਾਲੇ ਇਹ ਸੁਮੱਤ ਵੀ ਬਖਸ਼ੀਂ,
ਬੋਲੇ ਕਦੀ ਨਾ ਕੱਬਾ।

## ਪਿਆਰੀਆਂ ਬੱਚੀਆਂ ਲਈ

ਇਹ ਗਲੀਆਂ ਇਹ ਚੁਬਾਰਾ
ਤੁਹਾਨੂੰ ਯਾਦ ਕਰੇ ਪਿੰਡ ਸਾਰਾ।
ਛੇਤੀ ਫੇਰਾ ਪਾਣਾ ਨੀ,
ਇੱਥੇ ਤੁਹਾਡਾ ਮਾਂ ਪਿਉ ਵਸਦਾ।
ਬਾਗ ਵਿਚ ਜਦੋਂ ਫੁਲ ਖਿੜੇ
ਮਾਲੀ ਬਹੁਤ ਖੁਸ਼ ਹੋਇਆ।
ਨਾਜ਼ ਸੀ ਉਸ ਨੂੰ
ਆਪਣੇ ਰੰਗ ਬਿਰੰਗੇ ਫੁੱਲਾਂ 'ਤੇ
ਬੜੀ ਮਿਹਨਤ ਅਤੇ ਪਿਆਰ ਨਾਲ
ਉਸ ਫੁੱਲਾਂ ਨੂੰ ਪਾਲਿਆ ਸੀ।
ਆਏ ਇਕ ਦਿਨ ਕਦਰਦਾਨ
ਲੈ ਗਏ ਇਕ ਇਕ ਕਰਕੇ
ਫੁੱਲ ਸਾਰੇ।
ਖਾਲੀ ਹੱਥ ਅਤੇ
ਭਰੀਆਂ ਅੱਖਾਂ ਸਮੇਤ
ਬੜਾ ਖੁਸ਼ ਸੀ-ਮਾਲੀ
ਫੁੱਲਾਂ ਨੂੰ ਨਸੀਬ ਹੋਈ
ਥਾਂ ਆਪੋ ਆਪਣੀ।
ਸ਼ੁਕਰਗੁਜ਼ਾਰ ਸੀ ਉਹ
ਪਰਮੇਸ਼ਰ ਅਤੇ
ਫੁੱਲਾਂ ਦੇ ਕਦਰਦਾਨਾਂ ਦਾ।
ਸੋਚ ਲੈ ਭਾਵੇਂ ਕਿੰਨਾ ਕੁਝ ਤੂੰ।

ਹੋਣਾ ਉਹ ਜੋ ਉਸ ਨੂੰ ਭਾਵੇ।
ਕੰਮ ਹੈ ਸਿਰੇ ਓਦੋਂ ਚੜ੍ਹਦਾ,
ਜਦ ਮੇਰਾ ਸਤਿਗੁਰੂ ਚਾਹਵੇ।
ਜੇ ਕੰਮ ਹੀ ਉਸ ਦੇ ਕੀਤਿਆਂ ਹੋਣੈ
ਕਿਉਂ ਨਾ ਗੀਤ ਉਸਦੇ ਗਾਵੇ।
ਬੰਦੇ ਦਾ ਬੱਸ ਕੰਮ ਹੈ ਏਹੋ,
ਰੱਖ ਭਰੋਸਾ ਟੁਰਿਆ ਜਾਵੇ।

## ਸੰਸਮਰਣ ਯਾਤਰਾ ਬ੍ਰਿੰਦਾਬਨ ਦੀ

ਰੇਡੀਓ ਅਤੇ ਟੀ.ਵੀ. ਘਰ ਨਾ ਹੋਣ ਸਦਕਾ ਰਾਮਲੀਲਾ ਅਤੇ ਰਾਸਲੀਲਾ ਬਚਪਨ ਤੋਂ ਹੀ ਮਨੋਰੰਜਨ ਦਾ ਸਾਧਨ ਬਣੀਆਂ ਰਹੀਆਂ। ਕ੍ਰਿਸ਼ਨ ਭਗਵਾਨ ਦੇ ਕੌਤਕ ਅਤੇ ਖੇਡਾਂ ਵੇਖ ਵੇਖ ਅਤੇ ਆਪਣੀ ਮਾਤਾ ਗੁਣਵੰਤ ਕੌਰ ਜੀ ਤੋਂ ਸਾਖੀਆਂ ਸੁਣ ਸੁਣ ਕੇ ਬੜੀ ਇੱਛਾ ਰਹੀ ਕਿ ਕ੍ਰਿਸ਼ਨ ਭਗਵਾਨ ਦਾ ਜਨਮ ਸਥਾਨ ਮਥਰਾ, ਕ੍ਰੀੜਾ ਸਥਲ ਗੋਕੁਲ ਅਤੇ ਬ੍ਰਿੰਦਾਬਨ ਦੇ ਦਰਸ਼ਨ ਕਰ ਸਕਾਂ। ਖਾਸ ਕਰਕੇ ਉਹ ਸਥਾਨ ਜਿੱਥੇ ਭਗਵਾਨ ਕ੍ਰਿਸ਼ਨ ਗਵਾਲਿਆਂ ਨਾਲ ਰਲ ਕੇ ਦੁੱਧ ਦਹੀਂ ਅਤੇ ਮੱਖਨ ਦੇ ਗੱਫ਼ੇ ਲਾਏ ਅਤੇ ਨਾਲ ਹੀ ਉਹ ਸਥਾਨ ਜਿੱਥੇ ਸਖੀਆਂ ਨਾਲ ਰਾਸ ਰਚਾਂਦੇ ਰਹੇ।

ਘੱਟ-ਘੱਟ ਦੀ ਜਾਣਨਹਾਰ ਪਾਤਸ਼ਾਹ ਜੀ ਨੇ ਕਿਰਪਾ ਕੀਤੀ 3 ਦਸੰਬਰ ਨੂੰ ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ, ਨਵੀਂ ਦਿੱਲੀ ਤੋਂ ਸਿੱਖ ਗਊ ਰੱਖਿਆ ਸਮਿਤੀ ਦੀ ਇੱਕ ਬੱਸ ਬ੍ਰਿੰਦਾਬਨ ਲਈ ਤਿਆਰ ਹੋਈ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਮੇਰੀ ਸੀਟ ਵੀ ਬੁੱਕ ਹੋ ਗਈ। ਬ੍ਰਿੰਦਾਬਨ ਵੇਖਣ ਦਾ ਆਨੰਦ ਜਥੇਦਾਰ ਸੇਵਾ ਸਿੰਘ ਜੀ ਦੀ ਸੰਗਤ ਵਿੱਚ ਦੁਗਣਾ ਹੋ ਗਿਆ। ਬਸ ਚਲਦਿਆਂ ਹੀ ਕੂਕਾ ਜੀ ਅਤੇ ਸਾਥੀਆਂ ਨੇ ਇਸ ਧਾਰਨਾ ਦੇ ਨਾਲ ਦਿਵਾਨ ਲਗਾਇਆ :

ਕਰਾਂ ਬੰਦਨਾ ਮੈਂ ਦੋਵੇਂ ਹੱਥ ਜੋੜ, ਬੰਸੀ ਵਾਲੇ ਸੋਹਣੇ ਸ਼ਾਮ ਨੂੰ.....।''

ਭਜਨ ਕਰਦੇ, ਸ਼ਬਦ ਪੜ੍ਹਦੇ ਅਸੀਂ ਬ੍ਰਿੰਦਾਬਨ ਐਸਕਾਨ ਮੰਦਿਰ ਪਹੁੰਚੇ। ਉਥੋਂ ਜਥੇਬੰਦ ਹੋ ਕੇ, ਸਿੱਖ ਗਊ ਰੱਖਿਆ ਸਮਿਤੀ ਦੇ ਬੈਨਰ ਹੱਥਾਂ ਵਿੱਚ ਲੈ ਕੇ ਦਿਵਾਨ ਲਗਾਉਂਦੇ ਅਸੀਂ ਬਾਂਕੇ ਬਿਹਾਰੀ ਦੇ ਮੰਦਿਰ ਵੱਲ ਚੱਲ ਪਏ। ਸਾਡੇ ਚਿੱਟੇ ਦੁੱਧ ਕੱਪੜੇ ਸਤਿਗੁਰੂ ਰਾਮ ਸਿੰਘ ਦਾ ਬਖਸ਼ਿਆ ਪਹਿਰਾਵਾ ਅਤੇ ਹੱਥਾਂ ਵਿੱਚ ਮਾਲਾ ਵੇਖ ਕੇ ਰਾਹਗੀਰ ਸਾਨੂੰ ਹੱਥ ਜੋੜ ਕੇ ਪ੍ਰਣਾਮ ਕਰੀ ਜਾਂਦੇ ਸਨ। ਵੱਡੇ ਵੱਡੇ ਤਿਲਕਾਂ ਵਾਲੇ ਪੰਡਿਤ ਜੀ ਵੀ ਇਸ ਪਹਿਰਾਵੇ ਸਦਕਾ ਸੀਸ ਨਿਵਾਉਣ ਤੋਂ ਰਹਿ ਨਾ ਸਕੇ। ਅਸੀਂ ਪੈਦਲ ਬਾਂਕੇ ਬਿਹਾਰੀ ਦੇ ਮੰਦਿਰ ਪਹੁੰਚੇ, ਜੋ ਪੰਡਿਤ ਹਰੀਦਾਸ ਜੀ ਦਾ ਬਣਾਇਆ ਹੋਇਆ ਹੈ ਅਤੇ ਅੱਜ ਵੀ ਉਹਨਾਂ ਦੇ ਵੰਸ਼ਜ਼ ਹੀ ਸੇਵਾ ਸੰਭਾਲਦੇ ਹਨ। ਉਥੋਂ ਦੀ

ਮਰਿਆਦਾ ਵੇਖ ਕੇ ਖੁਸ਼ੀ ਹੋਈ ਕਿ ਨਾਮਧਾਰੀਆਂ ਤੋਂ ਇਲਾਵਾ ਵੀ ਦੁਨੀਆਂ ਵਿੱਚ ਅਜੇ ਮਰਿਆਦਾ ਜਿੰਦਾ ਹੈ। ਉਸ ਮੰਦਿਰ ਵਿੱਚ ਮੂਰਤੀ ਦੇ ਨੇੜੇ ਹਰੀਦਾਸ ਜੀ ਦੇ ਵੰਸ਼ਜ ਤੋਂ ਬਿਨਾ ਕੋਈ ਨਹੀਂ ਜਾ ਸਕਦਾ, ਉਸਨੂੰ ਹੱਥ ਕੋਈ ਨਹੀਂ ਲਗਾ ਸਕਦਾ, ਭੋਗ ਕੋਈ ਨਹੀਂ ਲਵਾ ਸਕਦਾ ਅਤੇ ਇੱਕੋਂ ਤੱਕ ਕਿ ਕੋਈ ਪੈਸੇ ਵੀ ਮੱਥਾ ਨਹੀਂ ਟੇਕ ਸਕਦਾ। ਫੁੱਲਾਂ ਦੀ ਮਾਲਾ ਤੋਂ ਲੈ ਕੇ ਹੋਰ ਖਰਚ ਤੱਕ ਉਹ ਸਭ ਕੁੱਝ ਆਪ ਹੀ ਕਰਦੇ ਹਨ, ਲੋਕਾਂ ਨੂੰ ਦਰਸ਼ਨ ਦੂਰੋਂ ਹੀ ਹੁੰਦੇ ਹਨ। ਚਮੜੇ ਦੀ ਬੈਲਟ ਜਾਂ ਪਰਸ ਵੀ ਕੋਈ ਅੰਦਰ ਨਹੀਂ ਲਿਜਾ ਸਕਦਾ।

ਓਥੋਂ ਚੱਲ ਕੇ ਅਸੀਂ ਰਿਕਸ਼ੇ ਰਾਹੀਂ (ਕਿਉਂਕਿ ਉਥੇ ਛੋਟੀਆ ਛੋਟੀਆਂ ਗਲੀਆਂ ਹਨ ਅਤੇ ਅੰਦਰ ਬੱਸ ਨਹੀਂ ਜਾ ਸਕਦੀ) ਨਿਧਿ ਬਨ ਪਹੁੰਚੇ, ਜਿੱਥੇ ਭਗਵਾਨ ਰਾਮ ਜੀ ਦੀ ਸੇਨਾ ਬਹੁਤ ਸਾਰੇ ਬਾਂਦਰਾਂ ਸਾਡਾ ਸੁਆਗਤ ਕੀਤਾ। ਨਿਧੀ ਬਨ, ਜੋ ਅਸਲ ਵਿੱਚ ਬ੍ਰਿੰਦਾਬਨ ਹੈ- ਉਥੇ ਬ੍ਰਿੰਦਾ (ਜੋ ਇੱਕ ਤਰ੍ਹਾਂ ਦੀ ਤੁਲਸੀ ਹੈ) ਦੇ ਦਰਖ਼ਤ, ਇੱਕੋ ਜਿਹਾ ਸਾਈਜ ਇੱਕੋ ਜਿਹੀ ਉਚਾਈ। ਸਭ ਦਰਖ਼ਤਾਂ ਦੀਆਂ ਜੜ੍ਹਾਂ ਖਾਧੀਆਂ ਹੋਈਆਂ ਅਤੇ ਬਹੁਤ ਪੁਰਾਣੀਆਂ, ਪਰ ਸਭ ਦੇ ਪੱਤੇ ਹਰੇ ਸਨ-ਦੇਖਦੇ ਹੋਏ ਅਸੀਂ ਜਿੱਥੇ ਬਾਂਕੇ ਬਿਹਾਰੀ ਪ੍ਰਗਟ ਹੋਏ ਉਸ ਮੰਦਿਰ ਦੇ ਦਰਸ਼ਨ ਕੀਤੇ। ਰਾਧਾ ਦਾ ਸ਼ਿੰਗਾਰ ਘਰ ਅਤੇ ਉਸ ਤੋਂ ਬਾਅਦ ਅਸੀਂ ਪੰਡਿਤ ਹਰੀਦਾਸ ਜੀ ਦੀ ਸਮਾਧੀ ਸਥਾਨ 'ਤੇ ਪਹੁੰਚੇ। ਇੱਥੇ ਜਥੇਦਾਰ ਸੇਵਾ ਸਿੰਘ ਜੀ ਨੇ ਅਸਣ ਲਾ ਕੇ ਮਿੱਠੀ ਸੁਰਾਂ ਵਿੱਚ ਦਿਵਾਨ ਲਗਾਇਆ: 'ਮਥਰਾ ਮੰਡਲ ਮੈਂ ਜਨਮ ਧਰਿਓ ਹਰਿ ਰਾਇ। ਪਾਰਜਾਤ ਗੋਪੀ ਲੈ ਆਇਆ ਬ੍ਰਿੰਦਾਬਨ ਮੈਂ ਰੰਗ ਕੀਆ ਕਾਨਹਾ।' ਉਹਨਾਂ ਦਾ ਦਿਵਾਨ ਸੁਣਨ ਲਈ ਆਉਂਦੇ ਜਾਂਦੇ ਰਾਹੀ ਵੀ ਰੁਕ ਗਏ।

ਓਥੋਂ ਅਸੀਂ ਰਿਕਸ਼ਿਆਂ ਰਾਹੀਂ ਜਮਨਾ ਦੇ ਕੰਢੇ ਪਹੁੰਚੇ-ਜਿਸ ਦਰਖ਼ਤ ਤੋਂ ਸ੍ਰੀ ਕ੍ਰਿਸ਼ਨ ਭਗਵਾਨ ਨੇ ਗੇਂਦ ਲੈਣ ਲਈ ਜਮਨਾ ਵਿੱਚ ਛਾਲ ਮਾਰੀ ਸੀ ਅਤੇ ਕਾਲੀਆ ਨਾਗ ਨੂੰ ਨਥਿਆ ਸੀ। ਉਪਰੰਤ ਮਹਾਵੀਰ ਮੰਦਿਰ ਵਿੱਚ ਜਾ ਕੇ ਨਾਮਧਾਰੀ ਗੁਰਦੁਆਰੇ ਦਿੱਲੀ ਤੋਂ ਲਿਆਂਦਾ ਗਿਆ ਪਰਸ਼ਾਦਾ ਲੰਗਰ ਪਾਣੀ ਛਕਿਆ ਅਤੇ ਤ੍ਰਿਪਤ ਹੋਏ। ਉਪਰੰਤ ਬਸ ਵਿੱਚ ਬਹਿ ਕੇ ਮਥਰਾ ਵੱਲ ਨੂੰ ਚਾਲੇ ਪਾਏ। ਉਸ ਜੇਲ੍ਹ ਦੇ ਵੀ ਦਰਸ਼ਨ ਕੀਤੇ ਜਿੱਥੇ ਭਗਵਾਨ ਕ੍ਰਿਸ਼ਨ ਨੇ ਮਾਤਾ ਦੇਵਕੀ ਦੀ ਕੁੱਖੋਂ ਅਵਤਾਰ ਧਾਰਿਆ। ਅੱਜ ਤੱਕ ਉਸ ਜੇਲ੍ਹ ਦੀਆਂ ਦੀਵਾਰਾਂ ਜਿਉਂ ਦੀਆਂ ਤਿਉਂ ਜਾਪਦੀਆਂ ਹਨ, ਦਸਿਆ ਗਿਆ ਕਿ ਬਦਲੀਆਂ ਨਹੀਂ ਗਈਆਂ। ਉਥੇ ਇੱਕ ਸ਼ਾਨਦਾਰ ਮੰਦਿਰ ਬਣਿਆ ਹੈ, ਜਿਸ ਵਿੱਚ ਬੇਮਿਸਾਲ ਝਾਕੀਆਂ ਸਜੀਆਂ ਹੋਈਆਂ ਹਨ। ਕਿਸੇ ਨੂੰ ਮੋਬਾਈਲ, ਕੈਮਰਾ

ਅੰਦਰ ਲਿਜਾਣ ਦੀ ਇਜਾਜ਼ਤ ਨਹੀਂ। ਬਾਹਰ ਗਰਾਊਂਡ ਵਿੱਚ ਪਹਾੜ ਜਿਹਾ ਬਣਾ ਕੇ ਇੱਕ ਸੁਰੰਗਨੁਮਾ ਮੰਦਿਰ ਵੀ ਉਸਰਿਆ ਹੋਇਆ ਹੈ ਜਿੱਥੇ ਟਿਕਟ ਲੈ ਕੇ ਅੰਦਰ ਜਾਇਆ ਜਾ ਸਕਦਾ ਹੈ।

ਵਾਪਸੀ 'ਤੇ ਸ਼ਬਦ ਪੜ੍ਹਦੇ, ਦੀਵਾਨ ਲਗਾਉਂਦੇ ਅਸੀਂ ਰਾਤੀਂ 11 ਵਜੇ ਦਿੱਲੀ ਘਰਾਂ ਨੂੰ ਪਰਤ ਆਏ। ਜਥੇਦਾਰ ਜੀ ਦੀ ਸੰਗਤ ਹੋਣ ਦਾ ਫਾਇਦਾ ਉਠਾਉਂਦੇ ਹੋਏ ਮੈਂ ਗੁਰਬਾਣੀ ਨਾਲ ਸਬੰਧਤ ਕੁੱਝ ਉਲਝਣਾਂ ਵੀ ਸੁਲਝਾ ਲਈਆਂ।

## ਮੇਰੇ ਜੀਵਨ ਦੇ ਅਨਮੋਲ ਪਲ

ਪੂਜਨੀਕ ਮਾਤਾ ਭੁਪਿੰਦਰ ਕੌਰ ਜੀ ਨੇ ਸੰਨ 1920 ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਆਗਿਆ ਲੈ ਕੇ ਜਪ ਪ੍ਰਯੋਗ ਵਿੱਚ ਹਿੱਸਾ ਲੈਣ ਲਈ ਇਸਤਰੀਆ ਦਾ ਮਾਣ ਵਧਾਉਣ ਦੇ ਦਰਵਾਜੇ ਖੋਲ੍ਹੇ ਸਨ। 23 ਦਿਸੰਬਰ 2010 ਨੂੰ ਪੂਜਨੀਕ ਮਾਤਾ ਚੰਦ ਕੌਰ ਜੀ ਨੇ ਇਸ ਕਲਜੁਗ ਵਿੱਚ ਵੱਡਾ ਪਰਉਪਕਾਰ ਕੀਤਾ ਅਤੇ ਬੀਬੀਆਂ ਨੂੰ ਚੌਪਈ ਦੇ ਸਵਾ ਲੱਖ ਪਾਠਾਂ ਵਿੱਚ ਹਿੱਸਾ ਲੈਣ ਦਾ ਮਾਣ ਬਖਸ਼ਿਆ। ਮਰਿਆਦਾ ਅਨੁਸਾਰ ਕੇਸਾਂ ਨੂੰ ਰੰਗ ਲਾਉਣ ਵਾਲੀਆਂ ਅਤੇ ਕੇਸਾਂ ਦੀ ਬੇਅਦਬੀ ਕਰਨ ਵਾਲੀਆਂ ਬੀਬੀਆ ਹਿੱਸਾ ਨਹੀਂ ਸਨ ਲੈ ਸਕਦੀਆਂ। ਬੀਬੀਆਂ ਦਾ ਪੰਜ ਕਕਾਰਾਂ ਦਾ ਧਾਰਨੀ ਹੋਣਾ ਵੀ ਜ਼ਰੂਰੀ ਸੀ। ਵੱਡੀ ਸੋਧ ਦੀਆਂ ਧਾਰਨੀ ਬਜੁਰਗ, ਜਵਾਨ ਅਤੇ ਬੱਚੀਆਂ ਦਾ ਉਤਸ਼ਾਹ ਵਰਣਨਯੋਗ ਹੈ। ਸਭ ਪੂਰੀ ਲਗਨ ਅਤੇ ਵਿਸ਼ਵਾਸ ਨਾਲ ਭੈਣੀ ਸਾਹਿਬ ਦੀ ਤਪੋ-ਭੂਮੀ ਵਿੱਚ ਤਪ ਕਰ ਰਹੀਆਂ ਸਨ। ਇਸ ਸਾਰੇ ਸਮਾਗਮ ਦਾ ਪ੍ਰਬੰਧ ਸ੍ਰੀ ਭੈਣੀ ਸਾਹਿਬ ਦੀਆਂ ਨੌਜਵਾਨ ਬੱਚੀਆਂ ਦੇ ਹੱਥ ਵਿੱਚ ਸੀ ਜਿਸਨੂੰ ਉਨ੍ਹਾਂ ਬਾਖੂਬੀ ਨਿਭਾਇਆ। ਸੇਵਾਦਾਰਨੀਆਂ ਵਲੋਂ ਕਿਸੇ ਤਰ੍ਹਾਂ ਦੀ ਸੇਵਾ ਵਿੱਚ ਕੋਈ ਕਮੀ ਨਹੀਂ ਸੀ। ਭਾਵ ਖੂਹ ਵਿਚੋਂ ਪਾਣੀ ਕੱਢ ਇਸ਼ਨਾਨ ਕਰਾਉਣ ਵਾਲੀਆਂ ਬੀਬੀਆਂ ਹਰ ਦਮ ਤਿਆਰ ਰਹਿੰਦੀਆਂ। ਇੱਕ ਬਹੁਤ ਵੱਡੇ ਕੜਾਹੇ ਵਿੱਚ ਗਰਮ ਪਾਣੀ ਵੀ ਹਰ ਵੇਲੇ ਤਿਆਰ ਸੀ। ਸੇਵਾਦਾਰਨੀਆਂ ਗਰਮ ਅਤੇ ਠੰਡਾ ਪਾਣੀ ਮਿਲਾਕੇ ਦੇਣ ਦੀ ਸੇਵਾ ਕਰਦੀਆਂ ਨਹੀਂ ਸਨ ਥਕਦੀਆਂ। ਮੱਖੀ ਪਿੰਡ ਦੀ ਇੱਕ ਬੀਬੀ ਅਮਰਜੀਤ ਦਾ ਨਾਂ ਮੈਂ ਜ਼ਰੂਰ ਦੱਸਣਾ ਚਾਹੁੰਦੀ ਹਾਂ ਜੋ ਸ਼ਬਦ ਪੜ੍ਹਦੀ ਧੰਨ-ਧੰਨ ਸਤਿਗੁਰੂ ਜਗਜੀਤ ਸਿੰਘ ਕਹਿੰਦੀ ਖੂਹ ਵਿਚੋਂ ਪਾਣੀ ਕੱਢੀ ਜਾ ਰਹੀ ਸੀ। ਮੈਂ ਇਸ ਅਨਥਕ ਬੀਬੀ ਨੂੰ ਆਰਾਮ ਕਰਦਿਆਂ ਕਦੇ ਨਹੀਂ ਵੇਖਿਆ।

ਲੰਗਰ ਰੋਜ਼ ਵੰਨ-ਸੁਵੰਨਾ ਤਿਆਰ ਹੁੰਦਾ। ਵੰਨ-ਸੁਵੰਨੇ ਪ੍ਰਸ਼ਾਦ ਰੋਜ਼ ਤਿਆਰ ਹੁੰਦੇ। ਕਦੇ ਗੁੜ ਗਿਰੀਆਂ, ਕਦੇ ਸੁੰਡ ਗਿਰੀਆਂ, ਕਿਤੇ ਵੇਸਨ ਦੀ ਬਰਫੀ, ਕੀਨੂੰ, ਕੇਲੇ, ਸੰਤਰੇ, ਡਰਾਈ ਫਰੂਟ, ਖਜੂਰਾਂ ਆਦਿ ਪ੍ਰਸ਼ਾਦਾਂ ਦਾ ਕੋਈ ਅੰਤ ਨਹੀਂ ਸੀ। ਰੋਜ਼

ਪਾਤਸ਼ਾਹ ਜੀ ਸਾਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕਰਦੇ ਅਤੇ ਮਾਤਾ ਜੀ ਆਪਣੇ ਨਿੱਘੇ ਪਿਆਰ ਰਾਹੀਂ ਬੀਬੀਆਂ ਦੇ ਮਨਾਂ ਨੂੰ ਪ੍ਰਫੁਲਤਾ ਅਤੇ ਤੰਦਰੁਸਤੀ ਵੰਡਦੇ ਨਹੀਂ ਸਨ ਥਕਦੇ। ਰੋਜ਼ ਸ਼ਾਮ ਨੂੰ ਡਾਕਟਰੀ ਸੇਵਾ ਲਈ ਡਾਕਟਰ ਵੀ ਮੌਜੂਦ ਹੁੰਦਾ ਸੀ ਤਾਕਿ ਕਿਸੇ ਨੂੰ ਦਵਾਈ ਦੀ ਲੋੜ ਨਾ ਹੋਵੇ। ਇਸ ਸਮਾਗਮ ਨੂੰ ਇੱਕ ਆਸ਼ਰਮ ਦਾ ਰੂਪ ਦਿੱਤਾ ਗਿਆ ਸੀ। ਜਿਸ ਵਿੱਚ ਮਾਈਆਂ ਅਤੇ ਸਿੰਘਾਂ ਦੇ ਰਹਿਣ ਅਤੇ ਪਾਠ ਕਰਨ ਦੇ ਸਥਾਨ ਵੱਖਰੇ-ਵੱਖਰੇ ਸਨ।

ਪਾਠ ਕਰਨ ਵਾਲੀਆਂ ਬੀਬੀਆ ਆਪਣੀ ਰੋਲ ਲਈ ਤਿਆਰ ਬਰ-ਤਿਆਰ ਰਹਿੰਦੀਆਂ, ਭਾਵੇਂ ਅੰਮ੍ਰਿਤ ਵੇਲਾ ਹੋਵੇ ਜਾਂ ਅੱਧੀ ਰਾਤ। ਮੈਂ ਵੱਡੀ ਸੋਧ ਕਦੇ ਨਹੀਂ ਸੀ ਰੱਖੀ, ਸੱਚੇ ਪਾਤਸ਼ਾਹ ਜੀ ਨੇ ਬਖਸ਼ਸ਼ ਕੀਤੀ ਜੋ ਏਸ ਮੌਕੇ 'ਤੇ ਮੈ ਵੀ ਸੋਧ ਰੱਖਣ ਦੀ ਜਾਚ ਸਿੱਖੀ। ਖਾਲੀ ਸਮੇਂ ਵਿੱਚ ਬੀਬੀਆਂ ਅਤੇ ਸੰਤ ਨਗਰ ਦੀ ਮਾਤਾ ਚਰਨ ਕੌਰ ਪਾਸੋਂ ਸਤ ਬੀਬੀਆਂ ਵਾਰ ਲਾਉਣੀ, ਸ਼ੁਧ ਪਾਠ ਕਰਨਾ ਸਿਖਦੀਆਂ। ਦੀਵਾਨ ਲਾਉਂਦੀਆਂ ਅਤੇ ਪਾਤਸ਼ਾਹ ਜੀ ਦੇ ਕੌਤਕ ਸੁਣਕੇ ਅਤੇ ਸੁਣਾ ਕੇ ਨਿਹਾਲ ਹੁੰਦੀਆਂ। 30 ਦਿਸੰਬਰ ਸਵੇਰੇ ਤਕਰੀਬਨ 10 ਵਜੇ ਬੀਬੀਆਂ ਵਲੋਂ ਇੱਕ ਲੱਖ ਚਾਲੀ ਹਜ਼ਾਰ ਪਾਠਾਂ ਦੀ ਅਰਦਾਸ ਹੋਈ। ਉਪਰੰਤ ਪੂਜਨੀਕ ਮਾਤਾ ਜੀ ਨੇ ਆਪਣਾ ਨਿਜੀ ਸਨੇਹ ਦੇ ਕੇ ਸਾਰੀਆਂ ਬੱਚੀਆਂ ਨੂੰ ਇੱਕ ਇੱਕ ਦੁਸ਼ਾਲੇ ਰਾਹੀਂ ਨਿਵਾਜਿਆ। ਸਚਖੰਡ ਦਾ ਅਸਲੀ ਰੂਪ ਸ੍ਰੀ ਭੈਣੀ ਸਾਹਿਬ ਦੀ ਧਰਤੀ 'ਤੇ ਵੇਖਣ ਨੂੰ ਮਿਲਿਆ। ਇਹ ਪਲ ਮੇਰੇ ਜੀਵਨ ਦੇ ਅਨਮੋਲ ਪਲ ਹਨ। ਇਹ ਪਲ ਮੇਰੇ ਸਾਰੇ ਜੀਵਨ ਦੀ ਰਾਸ ਪੂੰਜੀ ਹਨ। ਉਸ ਵੇਲੇ ਇੰਦਰ ਦੇਵਤਾ ਪ੍ਰਸੰਨਤਾ ਪ੍ਰਗਟ ਕੀਤੀ ਜੋ ਸ੍ਰੀ ਭੈਣੀ ਸਾਹਿਬ ਆਏ ਸਾਰੇ ਪ੍ਰਾਹੁਣਿਆਂ ਨੂੰ ਗੁਰਬਾਣੀ ਦੀ ਇਸ ਤੁਕ ਵਾਂਗ ਨਿਹਾਲ ਕੀਤਾ:

'ਬਰਸੇ ਮੇਘੁ ਸਖੀ ਘਰ ਪਾਹੁਣ ਆਏ।'

ਵਾਪਸੀ 'ਤੇ ਸਾਨੂੰ ਦਿੱਲੀ ਦੇ ਸੂਬਾ ਸੁਖਦੇਵ ਸਿੰਘ ਜੀ ਦੀ ਗੱਡੀ ਵਿੱਚ ਆਉਣ ਦਾ ਸੁਭਾਗ ਪ੍ਰਾਪਤ ਹੋਇਆ ਅਤੇ ਸਾਰੇ ਰਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਸੁਣਦੇ ਸੁਣਾਉਂਦੀ ਆਏ। ਜਿਸ ਨਾਲ ਸਾਡੀ ਯਾਤਰਾ ਹੋਰ ਵੀ ਆਨੰਦਮਈ ਹੋ ਗਈ। ਅਸੀਂ ਸ੍ਰੀ ਭੈਣੀ ਸਾਹਿਬ ਪਹੁੰਚਾਉਣ ਵਾਲੇ ਨਿਸ਼ਕਾਮ ਸੇਵਕਾਂ ਦਾ ਵੀ ਧੰਨਵਾਦ ਕਰਨ ਤੋਂ ਨਹੀਂ ਰਹਿ ਸਕਦੇ। ਜਿਨ੍ਹਾਂ ਕਾਰਨ ਅਸੀਂ ਸਮੇਂ ਸਿਰ ਪਹੁੰਚ ਕੇ ਪਾਠਾਂ ਵਿੱਚ ਹਿੱਸਾ ਲੈ ਸਕੇ।ਇਸਦੇ ਨਾਲ ਹੀ ਸਿੰਘਾਂ ਨੇ ਵੀ ਦੋ ਲੱਖ ਇਕਵੰਜਾ ਹਜ਼ਾਰ ਪੰਜ ਸੌ ਇੱਕ ਪਾਠਾਂ ਦੀ ਅਰਦਾਸ ਕੀਤੀ। ਅਕਾਲ ਪੁਰਖ ਨੇੜੇ ਹੋ ਕੇ ਸਭ ਦੀ ਪੁਕਾਰ ਸੁਣਨ ਅਤੇ ਪਾਤਸ਼ਾਹ ਜੀ ਫਿਰ ਪਹਿਲਾਂ ਵਾਂਗ ਹੀ ਬਚਨ ਬਿਲਾਸ ਕਰਨ ਅਤੇ ਸੰਗਤ ਨੂੰ ਖੁਲ੍ਹੇ ਦਰਸ਼ਨ ਦੇਣ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
# ਇਕ ਸੰਖੇਪ ਜੀਵਨ ਝਲਕ

ਭਾਰਤ ਦੀ ਧਰਤੀ ਉਹ ਪਵਿੱਤਰ ਧਰਤੀ ਹੈ ਜਿੱਥੇ ਬਹੁਤ ਸਾਰੇ ਰਿਸ਼ੀਆਂ ਮੁਨੀਆਂ ਅਤੇ ਅਵਤਾਰਾਂ ਨੇ ਜਨਮ ਲਿਆ। ਇਥੇ ਸਭ ਗੁਰੂ ਸਾਹਿਬਾਨਾਂ ਅਤੇ ਸੰਤ ਮਹਾਤਮਾਵਾਂ ਦਾ ਪੂਰਨ ਸ਼ਰਧਾ ਨਾਲ ਸਨਮਾਨ ਕੀਤਾ ਜਾਂਦਾ ਹੈ। ਇਸੇ ਧਰਤੀ ’ਤੇ 22 ਨਵੰਬਰ 1920 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਗਮਨ ਹੋਇਆ ਅਤੇ 13 ਦਸੰਬਰ 2012 ਨੂੰ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਏ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਪਰੰਪਰਾ ਨੂੰ ਬਾਖੂਬੀ ਨਿਭਾਇਆ। ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਿਸ਼ ਅਤੇ ਪ੍ਰੇਰਨਾ ਸਦਕਾ ਇਹਨਾਂ ਨੇ ਆਪਣਾ ਸਾਰਾ ਜੀਵਨ ਮਾਨਵਤਾ ਦੇ ਭਲੇ ਲਈ, ਸਾਧ ਸੰਗਤ ਦੀ ਸੇਵਾ, ਭਗਤੀ, ਗਊ ਰੱਖਿਆ ਅਤੇ ਸੰਗੀਤ ਉਪਾਸਨਾ ਦੇ ਲੇਖੇ ਲਾਇਆ। ਇਹਨਾਂ ਨੇ ਦੇਸ਼ਾਂ ਵਿਦੇਸ਼ਾਂ ਵਿੱਚ ਜਾ ਕੇ ਨਾਮ ਜਪਣ ਲਈ ਲੋਕਾਂ ਨੂੰ ਪ੍ਰੇਰਿਆ, ਜੀਵ ਦਇਆ ਅਤੇ ਸ਼ਾਕਾਹਾਰ ਦਾ ਪ੍ਰਚਾਰ ਕੀਤਾ। 1863 ਨੂੰ ਸਤਿਗੁਰੂ ਰਾਮ ਸਿੰਘ ਜੀ ਵਲੋਂ ਅਰੰਭ ਕੀਤੀ ਸਮੂਹਕ ਅਨੰਦ ਕਾਰਜ ਦੀ ਰੀਤ ’ਤੇ ਪਹਿਰਾ ਦੇਂਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਾਜ ਪ੍ਰਥਾ ਦਾ ਖੰਡਨ ਕੀਤਾ। ਬਜ਼ੁਰਗਾਂ ਦੀ ਦੇਖਭਾਲ ਲਈ ਬਿਰਧਸ਼ਾਲਾ ਅਤੇ ਗਊਆਂ ਲਈ ਕਈ ਗਊਸ਼ਾਲਾ ਖੋਲ੍ਹੀਆਂ। ਬੱਚਿਆਂ ਲਈ ਸਕੂਲ ਕਾਲਜ ਖੁਲ੍ਹਵਾਏ ਅਤੇ ਬਿਮਾਰਾਂ ਲਈ ਹਸਪਤਾਲ ਬਣਵਾਏ। ਠੰਡਾ ਮਿੱਠਾ ਅਤੇ ਹੱਸਮੁਖ ਸੁਭਾਅ ਹੋਣ ਕਾਰਨ ਇਹ ਹਰਮਨ ਪਿਆਰੇ ਰਹੇ। ਇਹਨਾਂ ਨੂੰ ਅਲੱਗ-ਅਲੱਗ ਸੰਸਥਾਵਾਂ ਵਲੋਂ ਕਈ ਤਰ੍ਹਾਂ ਦੇ ਸਨਮਾਨਾਂ ਨਾਲ ਸਨਮਾਨਤ ਕੀਤਾ ਜਾਂਦਾ ਰਿਹਾ। 1964 ਵਿੱਚ ਆਪ ਨੂੰ ਹੈਦਰਾਬਾਦ ਵਿੱਚ ‘ਗੋਪਾਲ ਰਤਨ ਪੁਰਸਕਾਰ’ ਨਾਲ ਸਨਮਾਨਤ ਕੀਤਾ ਗਿਆ। ਇੰਟਰਨੈਸ਼ਨਲ ਭਾਈ ਮਰਦਾਨਾ ਕੀਰਤਨ ਦਰਬਾਰ ਸੁਸਾਇਟੀ ਨੇ ਗੁਰੂ ਨਾਨਕ ਦੇਵ ਜੀ ਦੀਆਂ ਪੁਰਾਤਨ ਰੀਤਾਂ ਸੰਭਾਲਣ ਲਈ ਆਪ ਜੀ ਨੂੰ ‘ਭਾਈ ਮਰਦਾਨਾ ਐਵਾਰਡ’ ਭੇਟ ਕੀਤਾ।

2001 ਵਿੱਚ ਵਿਸ਼ਵ ਹਿੰਦੂ ਪ੍ਰੀਸ਼ਦ ਵਲੋਂ ਦਿੱਲੀ ਵਿਖੇ 'ਧਰਮ ਰਤਨ ਪੁਰਸਕਾਰ' ਨਾਲ ਸਨਮਾਨਤ ਕੀਤਾ ਗਿਆ। ਜਿਥੇ 2005 ਵਿੱਚ ਲੁਧਿਆਣਾ ਵਿਖੇ ਵਿਸ਼ਵ ਸ਼ਾਂਤੀ ਸੰਸਥਾ ਅਤੇ ਵਿਸ਼ਵ ਸ਼ਾਕਾਹਾਰ ਸੰਸਥਾ ਵਲੋਂ ਧਰਮ ਰੱਖਿਅਕ ਸਨਮਾਨ' ਨਾਲ ਸਨਮਾਨਿਆ ਗਿਆ ਉਥੇ ਖੇਡਾਂ ਵਿੱਚ ਵਿਸ਼ੇਸ਼ ਯੋਗਦਾਨ ਪਾਉਂਦਿਆਂ ਵਿਸ਼ਵ ਪੱਧਰ ਦੀ ਨਾਮਧਾਰੀ ਹਾਕੀ ਟੀਮ ਤਿਆਰ ਕੀਤੀ। ਉਸੇ ਟੀਮ ਵਿੱਚ ਸਰਦਾਰਾ ਸਿੰਘ ਅੱਜ ਭਾਰਤੀ ਹਾਕੀ ਟੀਮ ਦੇ ਕਪਤਾਨ ਹਨ।

ਪੰਜਾਬੀ ਭਾਸ਼ਾ ਅਤੇ ਲਿੱਪੀ ਨੂੰ ਜਿਉਂਦੇ ਰੱਖਣ ਲਈ ਇਹਨਾਂ ਨੇ ਹਰ ਸੰਭਵ ਯਤਨ ਕੀਤੇ। ਸਤਿਗੁਰੂ ਜੀ ਬਾਗਬਾਨੀ ਦੇ ਵੀ ਬਹੁਤ ਸ਼ੌਕੀਨ ਸਨ। ਆਪ ਨੇ ਸਿਰਸਾ ਵਿਖੇ ਜੀਵਨ ਨਗਰ ਤੇ ਮਸਤਾਨ ਗੜ੍ਹ ਆਦਿ ਪਿੰਡਾਂ ਨੂੰ ਜਿਥੇ ਹਰਿਆ ਭਰਿਆ ਕੀਤਾ ਉਥੇ ਦੱਖਣ ਭਾਰਤ ਦੇ ਬੰਗਲੌਰ ਵਿਖੇ ਬੰਜਰ ਧਰਤੀ ਨੂੰ ਆਬਾਦ ਕਰਕੇ ਅਜਿਹੇ ਬੀਜ ਪੈਦਾ ਕੀਤੇ ਜਿਨ੍ਹਾਂ ਦੀ ਮਿਸਾਲ ਦੁਨੀਆਂ ਭਰ ਵਿੱਚ ਕਿਤੇ ਨਹੀਂ ਮਿਲਦੀ। ਇਨ੍ਹਾਂ ਸਾਰੇ ਕੰਮਾਂ ਵਿੱਚ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦਾ ਵੀ ਬਹੁਤ ਵੱਡਾ ਯੋਗਦਾਨ ਰਿਹਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਆਰ ਅਤੇ ਲਗਨ ਨਾਲ ਨਾਮਧਾਰੀ ਪੰਥ ਨੂੰ ਉਚ ਸ਼ਿਖਰਾਂ 'ਤੇ ਪਹੁੰਚਾ ਦਿੱਤਾ।

## ਸਮਰਥ ਗੁਰੂ ਸਿਰਿ ਹਥ ਧਰਿਅਉ

ਜਨਵਰੀ 2000 ਨੂੰ ਮੈਨੂੰ ਹਾਰਟ ਅਟੈਕ ਦੇ ਲੰਮੇ ਦੌਰੇ ਚੋਂ ਗੁਜ਼ਰਨਾ ਪਿਆ। ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਪਾਸ ਦੇਹ ਅਰੋਗਤਾ ਲਈ ਅਰਜ਼ ਕੀਤੀ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ''ਮੈਂ ਕੁਝ ਕਰਦਾ ਹਾਂ'' ਜੀ.ਬੀ. ਪੰਤ ਹਸਪਤਾਲ ਵਿੱਚ ਐਂਜਿਓਗ੍ਰਾਫੀ ਕਰਵਾਈ ਗਈ। ਦੋ ਮੇਨ ਨਾੜਾਂ 100% ਬੰਦ ਅਤੇ ਇਕ ਵਾਲਵ ਲੀਕ ਕਰਦਾ ਦੱਸਿਆ ਗਿਆ। ਡਾਕਟਰਾਂ ਓਪਰੇਸ਼ਨ ਕਰਾਉਣ ਵਾਸਤੇ ਕਿਹਾ। ਪਰ ਜੀ.ਬੀ. ਪੰਤ ਹਸਪਤਾਲ ਦੇ ਡਾਕਟਰ ਬੈਨਰਜੀ ਨੇ ਕਿਹਾ ਕਿ ਤੁਹਾਡਾ ਓਪਰੇਸ਼ਨ ਰਿਸਕੀ ਹੈ, ਨਾ ਕਰਵਾਓ ਤਾਂ ਬਿਹਤਰ ਹੈ। ਮੇਰੇ ਇਹ ਕਹਿਣ ਤੇ ਕਿ ਉਪਰੇਸ਼ਨ ਨਾ ਕਰਵਾਉਣਾਂ ਵੀ ਤਾਂ ਰਿਸਕੀ ਹੀ ਹੈ ਤਾਂ ਡਾਕਟਰ ਬਰੈਨਰਜੀ ਨੇ ਥੈਲੀਅਮ ਟੈਸਟ ਕਰਾਉਣ ਲਈ ਕਿਹਾ। ਉਪਰੰਤ ਮਿਲਟਰੀ ਹਸਪਤਾਲ ਵਿੱਚ ਕਰਵਾਏ ਗਏ ਥੈਲੀਅਮ ਟੈਸਟ ਵਿੱਚ ਵੀ ਉਹੀ ਰਿਪੋਰਟਾਂ ਦੁਹਰਾਈਆਂ ਗਈਆਂ। ਜਰੂਰੀ ਟੈਸਟਾਂ ਉਪਰੰਤ ਮੁੜ ਸੱਚੇ ਪਾਤਸ਼ਾਹ ਜੀ ਪਾਸ ਅਰਜ਼ ਕੀਤੀ ਗਈ। ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ''ਓਪਰੇਸ਼ਨ ਕਰਵਾ ਲਓ।'' ਅਸੀਂ ਅਰਜ਼ ਕੀਤੀ ''ਸੱਚੇ ਪਾਤਸ਼ਾਹ ਜੀ, ਬਿਨਾ ਓਪਰੇਸ਼ਨ ਤੋਂ ਹੀ ਕਿਰਪਾ ਕਰ ਦਿਓ।'' ਸਤਿਗੁਰੂ ਜੀ ਨੇ ਫੁਰਮਾਇਆ ''ਓਪਰੇਸ਼ਨ ਕਰਵਾਓ ਅਕਾਲ ਪੁਰਖ ਕਿਰਪਾ ਕਰਨਗੇ।''

ਹੁਣ ਸਤਿਗੁਰੂ ਜੀ ਦੇ ਬਚਨਾਂ ਦੀ ਪੂਰਤੀ ਦਾ ਸਮਾਂ ਅਰੰਭ ਹੋ ਚੁੱਕਾ ਸੀ, ਜੋ ਜੀ.ਬੀ.ਪੰਤ ਹਸਪਤਾਲ ਵਿੱਚ ਓਪਰੇਸ਼ਨ ਹੋਣਾ ਦੋ ਵਾਰੀ ਕਿਸੇ ਨਾ ਕਿਸੇ ਕਾਰਨ ਕੈਂਸਲ ਹੋ ਗਿਆ। 28 ਨਵੰਬਰ 2000 ਨੂੰ ਸਤਿਗੁਰੂ ਜੀ ਦੇ ਨਿਜੀ ਸੇਵਕ ਸੰਤ ਰਛਪਾਲ ਸਿੰਘ ਜੀ ਦੇ ਕਹਿਣ 'ਤੇ ਹੰਸਪਾਲ ਜੀ ਰਾਹੀਂ ਡਾਕਟਰ ਸੇਠ ਦੀ ਦੇਖਰੇਖ ਵਿੱਚ ਐਸਕਾਰਟ ਹਸਪਤਾਲ ਵਿੱਚ ਦਾਖਲ ਕਰਾਇਆ ਗਿਆ। ਸਾਰੇ ਟੈਸਟਾਂ ਉਪਰੰਤ ਇਹ ਹੀ ਨਤੀਜਾ ਕੱਢਿਆ ਗਿਆ ਕਿ ਬਾਈਪਾਸ ਸਰਜਰੀ (ਵੱਡਾ ਓਪਰੇਸ਼ਨ) ਕੀਤਾ ਜਾਵੇਗਾ। ਸੋ ਓਪਰੇਸ਼ਨ ਲਈ 6 ਦਸੰਬਰ ਦਾ ਦਿਨ ਮੁਕੱਰਰ ਹੋਇਆ। ਸਾਰਾ ਦਿਨ ਇੰਤਜਾਰ ਤੋਂ ਬਾਅਦ ਰਾਤ ਨੂੰ ਓਪਰੇਸ਼ਨ ਫਿਰ ਕੈਂਸਲ ਹੋ ਗਿਆ। ਮੈਂ ਡਾਕਟਰ

ਸਾਹਿਬ ਨੂੰ ਕਿਹਾ ਕਿ ਮੇਰੇ ਸਤਿਗੁਰੂ ਸ਼ਾਇਦ ਮੈਨੂੰ ਓਪਰੇਸ਼ਨ ਤੋਂ ਬਿਨਾ ਹੀ ਠੀਕ ਕਰ ਦੇਣਾ ਚਾਹੁੰਦੇ ਹਨ ਜੋ ਵਾਰ ਵਾਰ ਮੇਰੇ ਹਾਰਟ ਦਾ ਓਪਰੇਸ਼ਨ ਹੋਣਾ ਕੈਂਸਲ ਹੋ ਰਿਹਾ ਹੈ। ਆਪ ਜੀ ਮੈਨੂੰ ਹਸਪਤਾਲ ਤੋਂ ਛੁੱਟੀ ਹੀ ਦੇ ਦਿਓ। ਪਰ ਨਾਮੀ ਸਰਜਨ ਡਾਕਟਰ ਨਰੇਸ਼ ਤਰੇਹਨ ਨੇ ਓਪਰੇਸ਼ਨ ਕੈਂਸਲ ਨੂੰ ਆਪਣੀ ਗਲਤੀ ਮੰਨਦਿਆਂ ਕਿਹਾ ਕਿ ਅਸੀਂ ਕਲ੍ਹ 8 ਦਸੰਬਰ ਨੂੰ ਪਹਿਲਾ ਓਪਰੇਸ਼ਨ ਤੁਹਾਡੇ ਹਾਰਟ ਦਾ ਹੀ ਕਰਾਂਗੇ। 8 ਦਸੰਬਰ ਨੂੰ ਓਪਰੇਸ਼ਨ ਥੀਏਟਰ ਵਿੱਚ ਜਿਵੇਂ ਹੀ ਮੈਂ ਸਤਿਗੁਰੂ ਜੀ ਨੂੰ ਧਿਆਇਆ ਕਿ ਸੱਚੇ ਪਾਤਸ਼ਾਹ ਆਪ ਜੀ ਅੰਗ ਸੰਗ ਸਹਾਈ ਹੋਵੋ ਤਾਂ ਉਸੇ ਵੇਲੇ ਦੀਨ ਦੁਖੀਆਂ ਦੇ ਵਾਲੀ ਸਤਿਗੁਰੂ ਜੀ ਅਚਾਨਕ ਪ੍ਰਗਟ ਹੋਏ ਅਤੇ ਮੇਰੇ ਸਿਰ 'ਤੇ ਆਪਣਾ ਹਸਤ ਕੰਵਲ ਰੱਖ ਦਿੱਤਾ। ਹਸਤ ਕੰਵਲ ਕੀ ਰੱਖਿਆ, ਅੰਦਰੋਂ ਸਾਰਾ ਰੋਗ ਹੀ ਮੁਕਾ ਦਿੱਤਾ। ਰੋਗ ਨਵਿਰਤੀ ਬਾਰੇ ਅਗਲੇ ਦਿਨ ਡਾਕਟਰ ਅਵਿਨਾਸ਼ ਪਾਸੋਂ ਪਤਾ ਚਲਿਆ ਜਦੋਂ ਡਾਕਟਰ ਅਵਿਨਾਸ਼ ਨੇ ਮੈਨੂੰ ਦੱਸਿਆ ਕਿ ਬੜੀ ਹੈਰਾਨੀ ਦੀ ਗੱਲ ਹੈ ਤੁਹਾਡਾ ਓਪਰੇ ਸ਼ਨ ਤਾਂ ਮਾਈਨਰ ਹੋਇਆ ਹੈ, ਜਿਵੇਂ ਦੀ ਸਰਜਰੀ ਲੱਗਦੀ ਸੀ ਉਸ ਤਰ੍ਹਾਂ ਦੀ ਤਾਂ ਬਿਲਕੁਲ ਵੀ ਨਹੀਂ ਨਿਕਲੀ। ਡਾਕਟਰ ਹੈਰਾਨ ਹਨ ਕਿ ਅੰਦਰ ਵਾਲਵ ਵੀ ਬਿਲਕੁਲ ਠੀਕ, ਕੇਵਲ ਇਕ ਨਾੜ ਵਿੱਚ ਮਾਮੂਲੀ ਬਲਾਕੇਜ ਸੀ। ਤੁਹਾਡੀ ਲੱਤ ਜਾਂ ਬਾਂਹ ਚੋਂ ਕੋਈ ਨਾੜ ਵੀ ਨਹੀਂ ਕੱਢਣੀ ਪਈ। ਤੁਹਾਡੇ ਦਿਲ ਦੇ ਲਾਗਿਓਂ ਹੀ ਇਕ ਨਾੜ ਦੀ ਵਰਤੋਂ ਕਰਕੇ ਬਾਈਪਾਸ ਸਰਜਰੀ ਕਰ ਦਿੱਤੀ ਹੈ। ਇਹ ਸੁਣਦਿਆਂ ਹੀ ਮਨ ਵਿੱਚ ਆਇਆ ਕਿ "ਮਹਿਮਾ ਮੇਰੇ ਸਤਿਗੁਰ ਦੀ ਕਹਿਣ ਕਥਨ ਤੋਂ ਬਾਹਰੀ" ਮੈਂ ਡਾਕਟਰ ਸਾਹਿਬ ਨੂੰ ਦੱਸਿਆ ਕਿ ਇਹ ਸਭ ਕੁਝ ਮੇਰੇ ਸਤਿਗੁਰੂ ਜੀ ਦੀ ਹੀ ਖੇਡ ਹੈ, ਇਹ ਤਾਂ ਕੇਵਲ ਉਨ੍ਹਾਂ ਦਾ ਬਚਨ ਹੀ ਪੂਰਾ ਹੋਇਆ ਹੈ ਕਿ "ਓਪਰੇਸ਼ਨ ਕਰਵਾ ਲਓ"। ਉਸੇ ਵੇਲੇ ਡਾਕਟਰ ਅਵਿਨਾਸ਼ ਵੀ ਦੋਵੇਂ ਹੱਥ ਜੋੜ ਕੇ ਕਿਹਾ ਕਿ ਉਸ ਗੁਰੂ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ।

ਧੰਨ ਹਨ ਮੇਰੇ ਸਤਿਗੁਰੂ, ਇਸ ਤੋਂ ਪਹਿਲਾਂ ਵੀ ਮੇਰੇ ਵੀਰ ਗੁਰਦੀਪ ਸਿੰਘ ਖੁਰਾਣਾ ਨੂੰ ਸੱਚੇ ਪਾਤਸ਼ਾਹ ਜੀ ਨੇ ਕੈਂਸਰ ਦੇ ਭਿਆਨਕ ਰੋਗ ਤੋਂ ਛੁਟਕਾਰਾ ਦੁਆਇਆ ਹੈ। ਮੇਰੀ ਸੱਚੇ ਪਾਤਸ਼ਾਹ ਜੀ ਦੇ ਚਰਨਾ ਵਿੱਚ ਦੋਵੇਂ ਹੱਥ ਜੋੜ ਕੇ ਅਰਜ਼ ਹੈ ਕਿ ਸੱਚੇ ਪਾਤਸ਼ਾਹ ਜੀ ਸਦਾ ਦੋਵੇ ਜਹਾਨਾਂ 'ਚ ਆਪਣੇ ਚਰਨਾਂ ਨਾਲ ਜੋੜੀ ਰੱਖੇ।



**ਗੁਰਮੀਤ ਕੌਰ**
**(1951-2016)**

ਜੋ ਲੋਕ ਬੀਬੀ ਗੁਰਮੀਤ ਦੇ ਪੇਕੇ-ਸਹੁਰੇ ਪਰਿਵਾਰਾਂ ਦੀ ਸਾਹਿਤਕ ਪ੍ਰੰਪਰਾ ਤੋਂ ਜਾਣੂ ਹਨ, ਉਹਨਾਂ ਲਈ ਉਹਦਾ ਭਰਪੂਰ ਸਾਹਿਤਕ ਸਰਗਰਮੀਆਂ ਦਾ ਅੰਗ ਹੋਣਾ ਬਿਲਕੁਲ ਸੁਭਾਵਿਕ ਹੈ। ਇਸ ਪਰਿਵਾਰ ਦੀ ਸੰਗਲੀ ਪੰਜਾਬੀ ਦੇ ਆਪਣੇ ਸਮੇਂ ਦੇ ਸਿਰਮੌਰ ਕਵੀ ਧਨੀ ਰਾਮ ਚਾਤ੍ਰਿਕ ਨਾਲ ਜੁੜੀ ਹੋਈ ਸੀ। ਜੀਵਨ-ਸਾਥੀ ਸਰਵ ਸ਼ਕਤੀਮਾਨ ਸਿੰਘ ਆਪਣੇ ਪਿਤਾ ਦੇ ਲਾਏ ਪੱਤਰਕਾਰੀ ਬੂਟੇ ਨੂੰ ਲੰਮੇ ਸਮੇਂ ਤੋਂ 'ਵਰਤਮਾਨ ਹਿੰਦੁਸਤਾਨ' ਦੇ ਨਾਂ ਨਾਲ ਹਰਿਆ-ਭਰਿਆ ਰੱਖ ਰਿਹਾ ਹੈ। ਅਜਿਹੀ ਸੂਰਤ ਵਿਚ ਬੀਬੀ ਦੇ ਦਿਲ ਵਿਚ ਸਾਹਿਤ ਦਾ ਸੰਚਾਰ ਹੋਣਾ ਕੁਦਰਤੀ ਵਰਤਾਰਾ ਹੀ ਤਾਂ ਸੀ। ਬੀਬੀ ਨੂੰ ਸਾਹਿਤ ਦੀ ਬਹੁਤ ਲਗਨ ਸੀ। ਉਹ ਚੰਗੀ ਪਾਠਕ ਤਾਂ ਸੀ ਹੀ, ਜਿਸ ਕਰਕੇ ਉਹਦੇ ਨਿੱਜੀ ਪੁਸਤਕ-ਭੰਡਾਰ ਵਿਚ ਬਹੁਤ ਸਾਰੀਆਂ ਧਾਰਮਿਕ ਤੇ ਸਾਹਿਤਕ ਪੁਸਤਕਾਂ ਮੌਜੂਦ ਸਨ, ਇਹਦੇ ਨਾਲ ਹੀ ਉਹ ਚੰਗੀ ਕਵਿਤਰੀ ਵੀ ਸੀ ਜੋ ਆਪਣੀ ਰਚਨਾ ਨੂੰ ਮੰਚ ਉੱਤੇ ਮਿੱਠੀ ਆਵਾਜ਼ ਵਿਚ ਤੇ ਵਧੀਆ ਸੁਰ ਵਿਚ ਪੇਸ਼ ਕਰ ਕੇ ਸਰੋਤਿਆਂ ਦੀ ਵਾਹ-ਵਾਹ ਖੱਟ ਲੈਂਦੀ ਸੀ। ਸੋਨੇ ਉੱਤੇ ਸੁਹਾਗਾ, ਉਹਦੀਆਂ ਕਵਿਤਾਵਾਂ ਦੇ ਵਿਸ਼ੇ ਮੂਲ ਮਨੁੱਖੀ ਭਾਵਨਾਵਾਂ ਨਾਲ ਜੁੜੇ ਹੋਏ ਹੁੰਦੇ ਸਨ ਜਿਸ ਸਦਕਾ ਰਚਨਾ ਅਰਥਪੂਰਨ ਹੋ ਨਿੱਬੜਦੀ। ਇਸੇ ਸਦਕਾ ਉਹ ਕਾਵਿ-ਮੰਚਾਂ ਦੀ, ਖ਼ਾਸ ਕਰਕੇ ਨਾਮਧਾਰੀ ਕਵੀ ਦਰਬਾਰਾਂ ਦੀ ਉਡੀਕੀ ਜਾਂਦੀ ਆਵਾਜ਼ ਸੀ।



VARTMAN HINDUSTAN PUBLISHERS
WZ-1094 (15A), BASAI DARAPUR,
GURDWARA BALI NAGAR LANE,
NEW DELHI-110015
(M) 9953747778, 9810631674 Whatsap
Email : vartmanhindustan@gmail.com